ਮਾਸਿਕ ਪੱਤਰ

CIRCULATED OVER 12 COUNTRIES

# ਸ੍ਰੀ ਨਾਮਦੇਵ ਦਰਬਾਰ ਘੁਮਾਣ

ਬਾਨੀ ਸੰਪਾਦਕ : ਸਵ: ਬਾਵਾ ਬਲਵੰਤ ਸਿੰਘ "ਸਬਜ਼ਾ"

ਸ੍ਰੀ ਨਾਮਦੇਵ ਦਰਬਾਰ ਕਮੇਟੀ (ਰਜਿ:) ਘੁੰਮਾਣ ਬਾਬਾ ਨਾਮਦੇਵ ਨਗਰ, ਗੁਰਦਾਸਪੁਰ




ਨਵੰਬਰ
2008

ਸਲਾਨਾ ਭੇਟਾ
100 ਰੁਪਏ

# Sri Namdev Darbar Ghoman

*Leading Religious Punjabi Monthly Magazine*

Sri Namdev Darbar Committee (Regd.) Ghoman, Baba Namdev Nagar - 143514 (Gurdaspur)

Ph : 01872-265268 (Off.) 265420 (Resi) Gurcharan Singh (Secy.)
01874-243354 (Resi.) S. Charan Kanwal Bir Singh (Chief Editor)

# ਸ੍ਰੀ ਨਾਮਦੇਵ ਦਰਬਾਰ ਘੁਮਾਣ


ਜਿਲਦ : 14 ਨਵੰਬਰ : 2008 ਅੰਕ : 45

ਮੁੱਖ ਸੰਪਾਦਕ
ਚਰਨ ਕੰਵਲ ਬੀਰ ਸਿੰਘ

ਸਥਾਨਕ ਸੰਪਾਦਕ
ਬਾਵਾ ਸੁਰਿੰਦਰ ਪਾਲ ਸਿੰਘ

ਸੰਪਾਦਕ
ਗਗਨਦੀਪ ਸਿੰਘ

| | |
|---|---|
| ਸਾਲਾਨਾ ਚੰਦਾ ਦੇਸ਼ | 100 ਰੁਪਏ |
| ਸਾਲਾਨਾ ਚੰਦਾ ਪ੍ਰਦੇਸ਼ (ਹਵਾਈ ਡਾਕ ਰਾਹੀਂ) | 15 ਪੌਂਡ |
| ਲਾਈਫ ਮੈਂਬਰਸ਼ਿਪ ਚੰਦਾ ਦੇਸ਼ | 1000 ਰੁਪਏ |
| ਲਾਈਫ ਮੈਂਬਰਸ਼ਿਪ ਚੰਦਾ ਪ੍ਰਦੇਸ਼ (ਹਵਾਈ ਡਾਕ ਰਾਹੀਂ) | 150 ਪੌਂਡ |


## ਮਹੀਨਾ ਮੱਘਰ

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ 10 ॥




ਰਾਜ ਦੀਆਂ ਸਮੂਹ ਵਿੱਦਿਅਕ ਸੰਸਥਾਵਾਂ, ਸਕੂਲਾਂ ਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਇਹ ਪਰਚਾ ਡੀ.ਪੀ.ਆਈ ਦੇ ਪੱਤਰ ਨੰ: 3102/72 ਅ.ਪ. ਮਿਤੀ 8-3-1973 ਦੁਆਰਾ ਪ੍ਰਵਾਣਿਤ ਹੈ ।

*ਸੰਪਾਦਕੀ*

# ਸਾਰੇ ਤੀਰਥਾਂ, ਦਾਨਾਂ, ਇਸ਼ਨਾਨਾਂ ਨਾਲੋਂ ਉੱਤਮ ਹੈ ਰਾਮ-ਨਾਮ

*- ਚਰਨ ਕੰਵਲ ਬੀਰ ਸਿੰਘ -*

ਸ਼੍ਰੋਮਣੀ ਭਗਤ ਨਾਮਦੇਵ ਜੀ ਮਹਾਰਾਜ ਜਦੋਂ ਦੇਸ਼ ਰਟਨ ਸਮੇਂ ਭਗਤੀ ਮਾਰਗ ਦਾ ਪ੍ਰਚਾਰ ਕਰਦੇ ਹੋਏ ਹਰਦੁਆਰ ਆ ਪਹੁੰਚੇ ਤਾਂ ਉਨ੍ਹਾਂ ਦੇਖਿਆ ਕਿ ਇਥੋਂ ਦੇ ਲੋਕ ਗੰਗਾ ਨਦੀ ਵਿੱਚ ਇਸ਼ਨਾਨ ਕਰਨ ਨੂੰ ਬੜਾ ਮਹੱਤਵ ਦਿੰਦੇ ਹਨ। ਦੇਸ਼ ਭਰ ਤੋਂ ਲੋਕ ਆਪਣੇ ਪਿੱਤਰਾਂ ਆਦਿ ਦੀਆਂ ਅਸਥੀਆਂ ਹਰਦੁਆਰ ਲਿਆ ਕੇ ਪਵਿੱਤਰ ਗੰਗਾ ਨਦੀ ਵਿੱਚ ਪਰਵਾਹ ਕਰਦੇ ਹਨ। ਭਗਤ ਨਾਮਦੇਵ ਜੀ ਨੇ ਇਨ੍ਹਾਂ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਸਮਝਾਇਆ ਕਿ ਕੇਵਲ ਅਸਥੀਆਂ ਹੀ ਗੰਗਾ ਨਦੀ ਵਿੱਚ ਪਰਵਾਹ ਕਰਨ ਨਾਲ ਤੁਹਾਡੇ ਪਿੱਤਰਾਂ ਨੂੰ ਮੁਕਤੀ ਪ੍ਰਾਪਤ ਨਹੀਂ ਹੋਣੀ ਸਗੋਂ ਉਨ੍ਹਾਂ ਦੀ ਮੁਕਤੀ ਤਾਂ ਉਨ੍ਹਾਂ ਦੇ ਆਪਣੇ ਕੀਤੇ ਕਰਮਾਂ ਤੇ ਨਿਰਭਰ ਹੈ।

ਭਗਤ ਜੀ ਦੇ ਇਹ ਸਿੱਖਿਆਦਾਇਕ ਪ੍ਰਵਚਨ ਸੁਣ ਕੇ ਉਥੇ ਆਏ ਲੋਕ ਉਨ੍ਹਾਂ ਦੇ ਦੁਆਲੇ ਜੁੜਨੇ ਸ਼ੁਰੂ ਹੋ ਗਏ। ਜਦੋਂ ਕਾਫੀ ਸੰਗਤ ਇਕੱਠੀ ਹੋ ਗਈ ਤਾਂ ਭਗਤ ਜੀ ਨੇ ਆਖਿਆ ਕਿ ਬਨਾਰਸ ਤੋਂ ਹੋ ਕੇ ਗੰਗਾ-ਇਸ਼ਨਾਨ ਲਈ ਹਰਦੁਆਰ ਆਉਣ ਵਾਲੇ ਪ੍ਰੇਮੀਓ, ਧਿਆਨ ਨਾਲ ਸੁਣੋ। ਭਾਵੇਂ ਕੋਈ ਕਾਸ਼ੀ ਵਿੱਚ ਪੁੱਠਾ ਲਟਕ ਕੇ ਤਪ ਕਰੇ ਅਤੇ ਭਾਵੇਂ ਕੋਈ ਕਿਸੇ ਤੀਰਥ ਵਿਖੇ ਸਰੀਰ ਤਿਆਗੇ। ਭਾਵੇਂ ਕੋਈ ਆਪਣੇ ਆਪ ਨੂੰ ਧੂਣੀਆਂ ਦੀ ਅੱਗ ਵਿੱਚ ਸਾੜੇ ਅਤੇ ਭਾਵੇਂ ਕੋਈ ਚਿਰੰਜੀਵੀ ਬਣਨ ਦੇ ਸਾਧਨ ਕਰੇ। ਭਾਵੇਂ ਕੋਈ ਘੋੜੇ ਦੀ ਕੁਰਬਾਨੀ ਦੇ ਕੇ ਅਸ਼ਵਮੇਧ ਯੱਗ ਕਰੇ ਅਤੇ ਭਾਵੇਂ ਕੋਈ ਸੋਨੇ ਦਾ ਗੁਪਤਦਾਨ ਕਰੇ। ਇਹਨਾਂ ਸਾਰੇ ਕਰਮਕਾਂਡਾਂ ਦੇ ਕਰਨ ਨਾਲ ਵੀ ਉਹ ਰਾਮ ਨਾਮ ਦੇ ਤੁੱਲ ਨਹੀਂ ਪੁੱਜ ਸਕਦਾ। ਰਾਮ ਦਾ ਨਾਮ ਇਹਨਾਂ ਸਾਰੇ ਕਰਮਕਾਂਡਾਂ ਤੋਂ ਉੱਚਾ ਤੇ ਸੁੱਚਾ ਹੈ।

ਭਗਤ ਨਾਮਦੇਵ ਜੀ ਨੇ ਉਥੇ ਜੁੜੀਆਂ ਸੰਗਤਾਂ ਨੂੰ ਹੋਰ ਸਿੱਖਿਆ ਦੇਣ ਲਈ ਕਿਹਾ ਕਿ ਭਾਵੇਂ ਕੋਈ ਬਾਹਰਵੇਂ ਸਾਲ ਗੰਗਾ, ਗੋਦਾਵਰੀ ਜਾਵੇ ਅਤੇ ਕੇਦਾਰ ਤੀਰਥ ਤੇ ਇਸ਼ਨਾਨ ਕਰੇ ਤੇ ਭਾਵੇਂ ਕੋਈ ਗੋਮਤੀ ਨਦੀ ਤੇ ਹਜ਼ਾਰਾਂ ਗਊਆਂ ਦਾ ਦਾਨ ਦੇਵੇ। ਭਾਵੇਂ ਕੋਈ ਕਰੋੜਾਂ ਤੀਰਥ ਯਾਤਰਾ ਕਰੇ ਅਤੇ ਭਾਵੇਂ ਕੋਈ ਆਪਣਾ ਸਰੀਰ ਹਿਮਾਲਾ ਪਰਬਤ ਦੀ ਬਰਫ ਵਿੱਚ ਗਾਲ ਦੇਵੇ, ਫਿਰ ਵੀ ਉਹ ਰਾਮ-ਨਾਮ ਦੇ ਤੁੱਲ ਨਹੀਂ ਪੁੱਜ ਸਕਦਾ। ਭਾਵੇਂ ਕੋਈ ਹਾਥੀ-ਘੋੜੇ, ਧਰਤੀ, ਸੇਜਾ ਸਮੇਤ ਇਸਤ੍ਰੀ ਦਾ ਦਾਨ ਕਰੇ ਅਤੇ ਭਾਵੇਂ ਕੋਈ ਰੋਜ਼ਾਨਾ ਭੂਮੀਦਾਨ ਕਰੇ ਪਰ ਜਿੰਨਾ ਚਿਰ ਉਹ ਪਖੰਡ, ਕਪਟ ਅਤੇ ਛਲ ਆਦਿ ਦਾ ਤਿਆਗ ਨਹੀਂ ਕਰਦਾ, ਉਨਾਂ ਚਿਰ ਉਸਦਾ ਕੋਈ ਕਰਮ ਸਫਲ ਨਹੀਂ ਹੋ ਸਕਦਾ। ਸੋ ਹੇ ਪ੍ਰੇਮੀਓ, ਇਹਨਾਂ ਕਥਨਾਂ ਤੇ ਰੋਸ ਨਾ ਕਰਨਾ ਅਤੇ ਨਾ ਹੀ ਯਮਰਾਜ ਦੇ ਜਮਾਂ ਨੂੰ ਕੋਈ ਦੋਸ਼ ਦੇਣਾ। ਇਸ ਲਈ ਜੇਕਰ ਤੁਸੀਂ ਜਮਾਂ ਤੋਂ ਬਚਣਾ ਹੈ ਤਾਂ ਨਿਤਾ-ਪ੍ਰਤੀ ਰਾਮ-ਨਾਮ ਦਾ ਜਾਪ ਕਰੋ। ਇਸ ਨਾਲ ਤੁਹਾਡੀ ਆਤਮਾ ਨਿਰਮਲ ਹੋ ਜਾਵੇਗੀ। ਰਾਮ ਦਾ ਨਾਮ ਸਾਰੇ ਤੀਰਥਾਂ, ਸਾਰੇ ਦਾਨਾਂ ਅਤੇ ਸਾਰੇ ਇਸ਼ਨਾਨਾਂ ਨਾਲੋਂ ਉੱਤਮ ਹੈ। ਇਸੇ ਲਈ ਪ੍ਰੇਮੀਓ, ਤੁਸੀਂ ਨਾਮ ਦਾ ਅੰਮ੍ਰਿਤ ਹੀ ਪੀਵੋ।

ਇਸ ਪ੍ਰਥਾਏਂ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਿਆ :

## ਰਾਮਕਲੀ ਘਰੁ 2 ॥

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥

ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥ 1 ॥

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥

ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ 1 ॥ ਰਹਾਉ ॥

ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥

ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥ 2 ॥

ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥

ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥ 3 ॥

ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥

ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥4॥4॥

ਨਾਮਦੇਵ ਜੀ ਦੇ ਮਤ ਵਿੱਚ ਤੀਰਥਾਂ ਦਾ ਤੀਰਥ ਨਾਮ ਸੀ । ਨਾਮ ਸਿਮਰਨ ਦਾ ਉਪਦੇਸ਼ ਸੁਣ ਕੇ ਸਰੋਤਿਆਂ ਨੇ ਆਖਿਆ ਕਿ ਤੁਸੀਂ ਧੰਨ ਹੋ, ਅਸੀਂ ਤੁਹਾਡੇ ਕਲਿਆਣਮਈ ਉਪਦੇਸ਼ਾਂ ਨੂੰ ਹਿਰਦੇ ਵਿੱਚ ਧਾਰਨ ਕਰਾਂਗੇ ।

ਨਾਮਦੇਵ ਜੀ ਕਿਸੇ ਐਸੇ ਅਸਥਾਨ ਦੀ ਭਾਲ ਵਿੱਚ ਸਨ ਜਿੱਥੇ ਬੈਠ ਕੇ ਉਹ ਆਪਣੀ ਜੀਵਨ-ਯਾਤਰਾ ਦਾ ਨਿਚੋੜ ਇਕੱਤਰ ਕਰ ਸਕਣ ਤੇ ਪੰਢਰੀ ਆਬਾਦ ਕਰ ਸਕਣ । ਦਵਾਰਕਾ, ਮਥਰਾ, ਹਰਦੁਆਰ ਆਦਿ ਤੀਰਥਾਂ ਵਿਚੋਂ ਆਪ ਨੂੰ ਕੋਈ ਥਾਂ ਪਸੰਦ ਨਾ ਆਈ । ਆਪ ਨੇ ਆਪਣੀ ਦਿੱਵ-ਦ੍ਰਿਸ਼ਟੀ ਨਾਲ ਥਾਂ ਦੀ ਚੋਣ ਕੀਤੀ ਅਤੇ ਇਸ ਉਪਰੰਤ ਆਪ ਵੈਦਿਕ ਰਿਸ਼ੀਆਂ ਮੁਨੀਆਂ ਦੀ ਪਵਿੱਤਰ ਧਰਤੀ ਪੰਜਾਬ ਵੱਲ ਚੱਲ ਪਏ ।

**************************

# ਬਾਣੀ ਭਗਤ ਨਾਮਦੇਵ ਜੀ ਕੀ

## ਪ੍ਰਭਾਤੀ ॥

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥ ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ 1 ॥
ਜੀਅ ਕੀ ਜੋਤਿ ਨ ਜਾਨੈ ਕੋਈ ॥ ਤੈ ਮੈ ਕੀਆ ਸੁ ਮਾਲੂਮੁ ਹੋਈ ॥ 1 ॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥ ਆਪ ਹੀ ਕਰਤਾ ਬੀਠੁਲੁ ਦੇਉ ॥ 2 ॥
ਜੀਅ ਕਾ ਬੰਧਨੁ ਕਰਮੁ ਬਿਆਪੈ ॥ ਜੋ ਕਿਛੁ ਕੀਆ ਸੁ ਆਪੈ ਆਪੈ ॥ 3 ॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥ ਅਮਰੁ ਹੋਇ ਸਦ ਆਕੁਲ ਰਹੈ ॥ 4 ॥ 3 ॥

**ਪਦ ਅਰਥ :** ਕੁਲ - ਧਰਤੀ ਤੇ ਪੈਦਾ ਹੋਇਆ, ਖਾਨਦਾਨ, ਬੰਸ । ਅਕੁਲ - ਜੋ ਧਰਤੀ ਉੱਤੇ ਜੰਮੀ (ਕਿਸੇ ਕੁਲ) ਵਿਚੋਂ ਨਹੀਂ ਹੈ । ਪੁਰਖ - ਸਭ ਵਿੱਚ ਵਿਆਪਕ । ਚਲਿਤੁ - ਜਗਤ ਰੂਪ ਤਮਾਸ਼ਾ । ਘਟਿ ਘਟਿ - ਹਰੇਕ ਘਟ ਵਿੱਚ । ਅੰਤਰਿ - ਹਰੇਕ ਦੇ ਅੰਦਰ । ਬ੍ਰਹਮੁ - ਆਤਮਾ, ਜਿੰਦ । ਜੀਅ ਕੀ ਜੋਤਿ - ਹਰੇਕ ਜੀਵ ਦੇ ਅੰਦਰ ਵੱਸਦੀ ਜੋਤ । ਕੋਈ - ਕੋਈ ਪ੍ਰਾਣੀ । ਤੈ ਮੈ ਕੀਆ - ਅਸਾਂ ਜੀਵਾਂ ਨੇ ਜੋ ਕੁਝ ਕੀਤਾ, ਅਸੀਂ ਜੀਵ ਜੋ ਕੁਝ ਕਰਦੇ ਹਾਂ । ਤੈ ਮੈ - ਤੂੰ ਤੇ ਮੈਂ, ਅਸੀਂ ਸਾਰੇ ਜੀਵ । ਹੋਈ - ਹੁੰਦਾ ਹੈ । ਜਿਉਂ - ਜਿਵੇਂ । ਕੁੰਭੇਉ - ਕੁੰਭ, ਘੜਾ । ਕਰਤਾ - ਪੈਦਾ ਕਰਨ ਵਾਲਾ । ਬੀਠੁਲ ਦੇਉ - ਮਾਇਆ ਤੋਂ ਰਹਿਤ ਪ੍ਰਭੂ । ਕਰਮੁ - ਕੀਤਾ ਹੋਇਆ ਕੰਮ । ਬੰਧਨ - ਜੰਜਾਲ । ਬਿਆਪੈ - ਦਬਾਉ ਪਾ ਰੱਖਦਾ ਹੈ । ਆਪੈ ਆਪੈ - ਆਪ ਹੀ ਆਪ, ਪ੍ਰਭੂ ਨੇ ਆਪ ਹੀ । ਚਿਤਵੈ - ਚਿਤਵਦਾ ਹੈ, ਤਾਂਘ ਕਰਦਾ ਹੈ । ਲਹੈ - ਹਾਸਲ ਕਰ ਲੈਂਦਾ ਹੈ । ਅਮਰੁ - ਮੌਤ ਰਹਿਤ । ਆਕੁਲ - ਸਰਬ ਵਿਆਪਕ ।

**ਅਰਥ :** ਜਿਸ ਪ੍ਰਭੂ ਦੀ ਕੋਈ ਖਾਸ ਕੁਲ ਨਹੀਂ ਹੈ । ਉਸ ਸਰਬ-ਵਿਆਪਕ ਨੇ ਇਹ ਜਗਤ-ਰੂਪ ਇਕ ਖੇਡ ਬਣਾ ਦਿੱਤੀ ਹੈ । ਹਰੇਕ ਸਰੀਰ ਵਿੱਚ, ਹਰੇਕ ਦੇ ਅੰਦਰ ਉਸਨੇ ਆਪਣਾ ਆਤਮਾ ਗੁਪਤ ਰੱਖ ਦਿੱਤਾ ਹੈ । ਸਾਰੇ ਜੀਵਾਂ ਵਿੱਚ ਵੱਸਦੀ ਜੋਤ ਨੂੰ ਤਾਂ ਕੋਈ ਪ੍ਰਾਣੀ ਜਾਣਦਾ ਨਹੀਂ ਹੈ । ਪਰ ਅਸੀਂ ਸਾਰੇ ਜੀਵ ਜੋ ਕੁਝ ਕਰਦੇ ਹਾਂ (ਸਾਡੇ ਅੰਦਰ) ਉਸ ਅੰਦਰ-ਵੱਸਦੀ ਜੋਤ ਨੂੰ ਮਾਲੂਮ ਹੋ ਜਾਂਦੇ ਹਨ । ਜਿਵੇਂ ਮਿੱਟੀ ਤੋਂ ਘੜਾ ਬਣ ਜਾਂਦਾ ਹੈ, ਤਿਵੇਂ ਉਸ ਪਰਮ-ਜੋਤ ਤੋਂ ਸਾਰੇ ਜੀਵ ਬਣਦੇ ਹਨ, ਪਰ ਉਹ ਬੀਠੁਲ ਪ੍ਰਭੂ ਆਪ ਹੀ ਸਭ ਦਾ ਪੈਦਾ ਕਰਨ ਵਾਲਾ ਹੈ । ਜੀਵ ਦਾ ਕੀਤਾ ਹੋਇਆ ਕੰਮ ਉਸ ਲਈ ਜੰਜਾਲ ਹੋ ਢੁੱਕਦਾ ਹੈ । ਪਰ ਇਹ ਜੰਜਾਲ ਆਦਿਕ ਭੀ ਜੋ ਕੁਝ ਬਣਾਇਆ ਹੈ, ਪ੍ਰਭੂ ਨੇ ਆਪ ਹੀ ਬਣਾਇਆ ਹੈ ।

ਨਾਮਦੇਵ ਬੇਨਤੀ ਕਰਦਾ ਹੈ, ਇਹ ਜੀਵ ਜਿਸ ਸ਼ੈਅ ਉੱਤੇ ਆਪਣਾ ਮਨ ਟਿਕਾਉਂਦਾ ਹੈ, ਉਸਨੂੰ ਹਾਸਲ ਕਰ ਲੈਂਦਾ ਹੈ (ਮਾਇਆ-ਜਾਲ ਦੀ ਚਿਤਵਨੀ ਕਰਦਾ ਹੈ ਤਾਂ ਮਾਇਆ-ਜਾਲ ਵਿੱਚ ਫਸ ਜਾਂਦਾ ਹੈ, ਪਰ) ਜੇ ਇਹ ਜੀਵ ਸਰਬ-ਵਿਆਪਕ ਪ੍ਰਭੂ ਨੂੰ ਆਪਣੇ ਮਨ ਵਿੱਚ ਟਿਕਾਏ ਤਾਂ (ਉਸ ਅਮਰ ਪ੍ਰਭੂ ਵਿੱਚ ਟਿਕ ਕੇ ਆਪ ਭੀ) ਅਮਰ ਹੋ ਜਾਂਦਾ ਹੈ ।

**ਨੋਟ :** ਨਾਮਦੇਵ ਜੀ ਦਾ ਬੀਠੁਲ ਉਹ ਹੈ ਜੋ ਆਪ ਹੀ ਕਰਤਾ ਹੈ । ਜਿਸ ਨੇ ਇਹ ਜਗਤ-ਤਮਾਸ਼ਾ ਬਣਾਇਆ ਹੈ ਅਤੇ ਜਿਸ ਨੂੰ ਸਭ ਜੀਵਾਂ ਦੇ ਦਿਲ ਦੇ ਭੇਤ ਮਾਲੂਮ ਹੋ ਜਾਂਦੇ ਹਨ । ਇਹ ਲਫ਼ਜ਼ ਬੀਠੁਲ ਸਤਿਗੁਰੂ ਜੀ ਨੇ ਆਪ ਭੀ ਆਪਣੀ ਬਾਣੀ ਵਿੱਚ ਕਈ ਵਾਰ ਵਰਤਿਆ ਹੈ । ਜੇ ਨਿਰਾ ਇਹ ਲਫ਼ਜ਼ ਵਰਤਣ ਤੋਂ ਹੀ ਨਾਮਦੇਵ ਜੀ ਨੂੰ ਕਿਸੇ ਬੀਠੁਲ-ਮੂਰਤੀ ਦਾ ਉਪਾਸਕ ਮੰਨ ਲੈਣਾ ਹੈ ਤਾਂ ਇਹ ਲਫ਼ਜ਼ ਤਾਂ ਸਤਿਗੁਰੂ ਜੀ ਨੇ ਭੀ ਵਰਤਿਆ ਹੈ ।

**ਸ਼ਬਦ ਦਾ ਭਾਵ :** ਸਰਬ-ਵਿਆਪਕ ਪ੍ਰਭੂ ਨੇ ਜਗਤ ਦੀ ਇਹ ਖੇਡ ਆਪ ਹੀ ਰਚਾਈ ਹੈ ।

************************

# ਮੱਘਰ ਮਹੀਨੇ ਦੀ ਕਥਾ

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ 10 ॥

ਕੱਤਕ ਦਾ ਮਹੀਨਾ ਜਦ ਆਪਣੇ ਮਾੜੇ ਕਰਮਾਂ ਨੂੰ ਦੋਸ਼ ਦਿੰਦਿਆਂ ਅਤੇ ਸੋਚਾਂ ਸੋਚਦਿਆਂ ਬਤੀਤ ਹੋ ਗਿਆ ਤਾਂ ਜਗਿਆਸੂ ਰੂਪੀ ਇਸਤ੍ਰੀ ਆਪਣੇ ਮਨ ਨੂੰ ਕਹਿੰਦੀ ਹੈ ਕਿ ਹੇ ਮਨਾ ! ਤੇਰੀਆਂ ਇਹ ਸੋਚਾਂ ਤੇ ਚਿੰਤਾਵਾਂ ਸਾਧ-ਸੰਗਤ ਕਰਨ ਨਾਲ ਦੂਰ ਹੋ ਸਕਦੀਆਂ ਹਨ । ਹੁਣ ਅੱਗੇ ਮੱਘਰ ਦਾ ਮਹੀਨਾ ਆਇਆ ਹੈ, ਇਸ ਮਹੀਨੇ ਉਹੀ ਸੋਭਾ ਪਾਉਣਗੀਆਂ ਜੋ ਆਪਣੇ ਪਤੀ ਪਰਮਾਤਮਾ ਦੀ ਸੰਗਤ ਵਿੱਚ ਬੈਠਣਗੀਆਂ, ਜੈਸਾ ਕਿ ਸਤਿਗੁਰੂ ਜੀ ਉਚਾਰਣ ਕਰਦੇ ਹਨ :

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥

ਮੱਘਰ ਮਹੀਨੇ ਵਿੱਚ ਜੋ ਹਰੀ ਰੂਪੀ ਪਤੀ ਦੇ ਸੰਗ ਵਿੱਚ ਬੈਠੀਆਂ ਹੋਈਆਂ ਹਨ ਉਹੋ ਸ਼ੋਭਨੀਕ ਹੁੰਦੀਆਂ ਹਨ । ਇਸਤ੍ਰੀ ਦਾ ਮਾਣ ਵਡਿਆਈ ਤੇ ਸ਼ੋਭਾ ਆਪਣੇ ਪਤੀ ਨਾਲ ਹੀ ਹੁੰਦੀ ਹੈ, ਇਸ ਵਾਸਤੇ ਸਰਦੀ ਦੇ ਆਗਮਨ ਦੇ ਮਹੀਨੇ ਵਿੱਚ ਇਸਤ੍ਰੀ ਆਪਣੇ ਪਤੀ ਦੀ ਸੰਗਤ ਵਿੱਚ ਹੀ ਸੋਭਦੀ ਹੈ । ਪ੍ਰਮਾਤਮਾ ਦਾ ਭਜਨ ਸਿਮਰਨ ਕਰਕੇ ਉਸ ਦੇ ਗੁਣਾਂ ਨੂੰ ਮਨ ਵਿੱਚ ਵਸਾਉਣਾ ਹੀ ਉਸਦੀ ਸੰਗਤ ਕਥਨ ਕੀਤੀ ਜਾਂਦੀ ਹੈ । ਉਨ੍ਹਾਂ ਦੀ ਸ਼ੋਭਾ ਕਿਤਨੀ ਗਿਣੀ ਜਾਏ ਜਿਹੜੀਆਂ ਮਾਲਕ ਨੇ ਆਪ ਹੀ ਮੇਲ ਲਈਆਂ ਹਨ ਅਰਥਾਤ ਆਪਣੇ ਨਾਮ-ਸਿਮਰਨ ਵਿੱਚ ਲਾ ਲਿਆ ਹੈ ।

ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥

ਸਾਧੂ ਰੂਪੀ ਸਖੀਆਂ ਦਾ ਸੰਗ. ਕਰਕੇ ਉਨ੍ਹਾਂ ਦਾ ਤਨ ਤੇ ਮਨ ਪ੍ਰਮਾਤਮਾ ਨਾਲ ਮਿਲ ਕੇ ਖਿੜ ਗਿਆ ਹੈ । ਸਾਧ ਸੰਗਤ ਕਰਕੇ ਪ੍ਰਮਾਤਮਾ ਦਾ ਭਜਨ ਸਿਮਰਨ ਪ੍ਰਾਪਤ ਹੁੰਦਾ ਹੈ ਜਿਸ ਤੋਂ ਉਸ ਨਾਲ ਲਿਵ

ਲੱਗ ਜਾਂਦੀ ਹੈ ਅਤੇ ਤਨ ਮਨ ਅੰਦਰ ਪ੍ਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ, ਜੋ ਉਸ ਦਾ ਪ੍ਰਤੱਖ ਮਿਲਾਪ ਕਥਨ ਕੀਤਾ ਜਾਂਦਾ ਹੈ । ਜੋ ਸਤਿਸੰਗਤ ਤੋਂ ਬਾਹਰ ਰਹਿੰਦੀਆਂ ਹਨ ਉਹ ਇਕੱਲੀਆਂ ਰਹਿੰਦੀਆਂ ਹਨ ਅਤੇ ਉਨ੍ਹਾਂ ਦਾ ਕੋਈ ਸੰਗੀ ਸਾਥੀ ਨਹੀਂ ਹੁੰਦਾ ।

ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥

ਉਨ੍ਹਾਂ ਦਾ ਇਹ ਇਕੱਲੇਪਣ ਦਾ ਦੁੱਖ ਕਦੀ ਦੂਰ ਨਹੀਂ ਹੁੰਦਾ, ਅੰਤ ਨੂੰ ਉਹ ਜਮਾਂ ਦੇ ਵੱਸ ਪੈਂਦੀਆਂ ਹਨ । ਸਾਧ ਸੰਗਤ ਵਿਚੋਂ ਉਸ ਦੇ ਨਾਮ ਸਿਮਰਨ ਦੁਆਰਾ ਪ੍ਰਮਾਤਮਾ ਪਤੀ ਦੀ ਪ੍ਰਾਪਤੀ ਹੁੰਦੀ ਹੈ ਪਰ ਜੋ ਸਾਧ ਸੰਗਤ ਤੋਂ ਬੇਮੁੱਖ ਹੋ ਕੇ ਆਪਣੇ ਆਪ ਵਿੱਚ ਰਹਿੰਦੀਆਂ ਹਨ, ਉਨ੍ਹਾਂ ਨੂੰ ਉਸ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਅੰਤ ਨੂੰ ਜਮਾਂ ਦੇ ਵੱਸ ਪੈ ਕੇ ਨਰਕਾਂ ਨੂੰ ਜਾਂਦੀਆਂ ਹਨ । ਜਿਨ੍ਹਾਂ ਨੇ ਆਪਣੇ ਪ੍ਰਭੂ ਨੂੰ ਸਿਮਰਿਆ ਹੈ ਉਹ ਸਦਾ ਹੀ ਉਸ ਦੇ ਸਨਮੁੱਖ ਖਲੋਤੀਆਂ ਨਜ਼ਰ ਆਉਂਦੀਆਂ ਹਨ ।

ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥

ਰਤਨਾਂ, ਜਵਾਹਰਾਂ ਤੇ ਲਾਲਾਂ ਰੂਪੀ ਹਰੀ ਦਾ ਨਾਮ ਉਨ੍ਹਾਂ ਦੇ ਗਲੇ ਵਿੱਚ ਜੜਿਆ ਹੋਇਆ ਹੁੰਦਾ ਹੈ । ਤਥਾ ਜੋ ਜਿਗਿਆਸੂ ਪ੍ਰਮਾਤਮਾ ਦੇ ਭਜਨ ਵਿੱਚ ਤੱਤਪਰ ਰਹਿੰਦੇ ਹਨ ਉਨ੍ਹਾਂ ਦੇ ਕੰਠ ਵਿੱਚ (ਰਤਨ) ਵੈਰਾਗ ਅਤੇ (ਲਾਲ) ਪ੍ਰੇਮ ਦਾ ਚੱਕਰ ਸਦਾ ਚਲਦਾ ਰਹਿੰਦਾ ਹੈ ਜੈਸਾ ਕਿ "ਪਗਲੀ ਮੀਰਾ" ਨੇ ਆਪਣਾ ਸੁਆਸ ਸੁਆਸ ਪ੍ਰੇਮ ਤੇ ਵੈਰਾਗ ਅਤੇ ਗਿਆਨ ਵਿੱਚ ਬਤੀਤ ਕਰਕੇ ਆਪਣਾ ਉੱਚ ਜੀਵਨ ਬਣਾਇਆ ਸੀ । ਗੁਰੂ ਜੀ ਕਥਨ ਕਰਦੇ ਹਨ, ਮੈਂ ਉਹਨਾਂ ਦੀ ਚਰਨ ਧੂੜੀ ਮੰਗਦਾ ਹਾਂ ਜੋ ਪ੍ਰਭੂ ਦੇ ਦਰ ਉੱਤੇ ਉਸ ਦੀ ਸ਼ਰਨ ਵਿੱਚ ਪਈਆਂ ਹਨ ।

ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥ 10 ॥

ਮੱਘਰ ਵਿੱਚ ਪ੍ਰਭੂ ਦੀ ਅਰਾਧਨਾ ਕਰਨ ਨਾਲ ਮੁੜ ਦੂਜੀ ਵਾਰ ਜਨਮ ਨਹੀਂ ਹੁੰਦਾ । ਜੋ ਆਪਣੇ ਸੁਆਮੀ ਦਾ ਨਾਮ ਸਿਮਰਦੇ ਹਨ ਉਨ੍ਹਾਂ ਦਾ ਜਨਮ ਮਰਨ ਕੱਟਿਆ ਜਾਂਦਾ ਹੈ ।

************************

# ਸਦਾਚਾਰ ਹੀ ਉੱਤਮ ਗੁਣ ਹੈ

*- ਪੰਜਾਬੀ ਰੂਪ : ਜਸਬੀਰ ਸਿੰਘ -*

ਚੀਨ ਦੇ ਦਾਰਸ਼ਨਿਕ ਕਨਫਿਊਸ਼ੀਅਸ ਆਪਣੇ ਉਪਦੇਸ਼ ਵਿੱਚ ਅਕਸਰ ਕਿਹਾ ਕਰਦੇ ਸਨ ਕਿ ਸਦਾਚਾਰ, ਸਾਦਗੀ ਅਤੇ ਪ੍ਰੇਮ ਹੀ ਧਰਮ ਦੇ ਪ੍ਰਮੁੱਖ ਅੰਗ ਹਨ । ਜੋ ਸਦਾਚਾਰੀ ਨਹੀਂ, ਕਾਮੀ, ਲੋਭੀ, ਕ੍ਰੋਧੀ ਅਤੇ ਈਰਖਾਲੂ ਹੈ, ਉਸਨੂੰ ਪ੍ਰਭੂ ਦੀ ਕ੍ਰਿਪਾ ਨਹੀਂ ਮਿਲ ਸਕਦੀ । ਜੋ ਵਿਅਕਤੀ ਸਰਲ ਜੀਵਨ ਜਿਉਂਦਾ ਹੈ, ਉਸਦੀ ਤਪੱਸਿਆ ਹੀ ਸੱਚੀ ਤਪੱਸਿਆ ਹੈ ।

ਇਕ ਵਾਰ ਕਨਫਿਊਸ਼ੀਅਸ ਆਪਣੇ ਪੈਰੋਕਾਰਾਂ ਨਾਲ ਕਿਧਰੇ ਜਾ ਰਹੇ ਸਨ । ਇਕ ਕਬਰਿਸਤਾਨ ਅੰਦਰੋਂ ਉਨ੍ਹਾਂ ਨੂੰ ਕਿਸੇ ਔਰਤ ਦੇ ਰੋਣ ਦੀ ਆਵਾਜ਼ ਸੁਣਾਈ ਦਿੱਤੀ । ਰੋਣ ਦਾ ਕਾਰਨ ਪੁੱਛਣ ਤੇ ਔਰਤ ਨੇ ਦੱਸਿਆ ਕਿ ਇਸ ਕਬਰ ਵਿੱਚ ਉਸਦਾ ਪਤੀ ਅਤੇ ਪੁੱਤਰ ਦਫਨ ਹਨ ਅਤੇ ਉਹ ਇਥੇ ਹੀ ਆਪਣਾ ਸਮਾਂ ਬਿਤਾਉਂਦੀ ਹੈ । ਉਨ੍ਹਾਂ ਨੇ ਪੁੱਛਿਆ : ਇਸ ਡਰਾਉਣੀ ਜਗ੍ਹਾ ਵਿਖੇ ਉਹ ਕਦੋਂ ਤੱਕ ਬੈਠੀ ਰਹੇਗੀ ? ਔਰਤ ਨੇ ਕਿਹਾ : ਮੈਂ ਜ਼ਾਲਮ ਅਤੇ ਕਾਮੀ ਸ਼ਾਸਕ ਦੀਆਂ ਬੁਰੀਆਂ ਨਜ਼ਰਾਂ ਤੋਂ ਬਚਣ ਲਈ ਇਥੇ ਆਪਣਾ ਸਮਾਂ ਬਤੀਤ ਕਰਦੀ ਹਾਂ । ਕਨਫਿਊਸ਼ੀਅਸ ਨੇ ਉਸ ਔਰਤ ਨੂੰ ਨਮਸਕਾਰ ਕੀਤੀ । ਆਪਣੇ ਪੈਰੋਕਾਰਾਂ ਨੂੰ ਕਿਹਾ : ਕਾਮੀ ਅਤੇ ਦੁਰਾਚਾਰੀ ਸ਼ਾਸਕ ਜੰਗਲੀ ਭੇੜੀਏ ਨਾਲੋਂ ਵੱਧ ਖਤਰਨਾਕ ਹੁੰਦੇ ਹਨ । ਇਹ ਗੱਲ ਇਸ ਔਰਤ ਦੇ ਬਚਨਾਂ ਤੋਂ ਸਿੱਧ ਹੋ ਗਈ ਹੈ । ਇਸ ਤੋਂ ਬਾਅਦ ਕਨਫਿਊਸ਼ੀਅਸ ਨੇ ਆਪਣਾ ਪੂਰਾ ਜੀਵਨ ਦੁਰਾਚਾਰੀ ਲੋਕਾਂ ਨੂੰ ਸਿੱਧੇ ਰਸਤੇ ਤੇ ਲਿਆਉਣ ਵਿੱਚ ਬਤੀਤ ਕਰਨ ਦਾ ਸੰਕਲਪ ਲਿਆ । ਉਹ ਆਪਣੇ ਪ੍ਰਵਚਨਾਂ ਵਿੱਚ ਕਹਿੰਦੇ : ਅਧਰਮੀ ਉਹ ਹੈ, ਜਿਸਦਾ ਦਿਲ ਦੂਸਰੇ ਦੇ ਦੁੱਖ ਨੂੰ ਦੇਖ ਕੇ ਦੁਖੀ ਨਹੀਂ ਹੁੰਦਾ । ਉੱਤਮ ਸ਼੍ਰੇਣੀ ਦਾ ਧਾਰਮਿਕ ਉਹ ਹੈ ਜੋ ਪਰਾਈ ਔਰਤ ਨੂੰ ਦੇਖ ਕੇ ਉਸਨੂੰ ਆਪਣੀ ਮਾਂ, ਭੈਣ ਜਾਂ ਬੇਟੀ ਵਰਗਾ ਮਾਣ-ਸਨਮਾਨ ਦਿੰਦਾ ਹੈ । ਸੱਚਾ ਦਾਨੀ ਉਹ ਹੈ, ਜੋ ਦਾਨ ਦੇਣ ਦਾ ਹੰਕਾਰ ਜਾਂ ਦਿਖਾਵਾ ਨਹੀਂ ਕਰਦਾ ।

## ਨਾਥ ਜਾਂ ਲਾਚਾਰ

ਇਕ ਵਾਰ ਮਗਧ ਨਰੇਸ਼ ਰਾਜਾ ਸ਼੍ਰੇਣਿਕ ਪਰਬਤੀ ਖੇਤਰ ਅੰਦਰ ਵਿਚਰਣ ਲਈ ਗਏ । ਪਰਬਤ ਦੀ ਤਲਹਟੀ ਵਿੱਚ ਉਨ੍ਹਾਂ ਨੇ ਇਕ ਨੌਜੁਆਨ ਮੁਨੀ ਨੂੰ ਤਪੱਸਿਆ ਕਰਦੇ ਦੇਖਿਆ । ਮੁਨੀ ਦੇ ਸੁੰਦਰ ਰੂਪ ਨੂੰ ਦੇਖ ਕੇ ਉਹ ਹੈਰਾਨ ਰਹਿ ਗਏ । ਜਦੋਂ ਮੁਨੀ ਦਾ ਧਿਆਨ ਟੁੱਟਿਆ ਤਾਂ ਉਨ੍ਹਾਂ ਨੂੰ ਪ੍ਰਣਾਮ ਕਰਨ ਤੋਂ ਬਾਅਦ ਰਾਜੇ ਨੇ ਨਿਮਰਤਾ ਸਹਿਤ ਪੁੱਛਿਆ : ਮੁਨੀਵਰ ! ਇੰਨੇ ਸੁੰਦਰ ਰੂਪ ਦੇ ਮਾਲਕ ਹੋਣ ਦੇ ਬਾਵਜੂਦ ਭੋਗਾਂ ਨੂੰ ਛੱਡ ਕੇ ਇਥੇ ਤਪੱਸਿਆ ਕਰਨ ਦਾ ਕੀ ਕਾਰਨ ਹੈ ?

ਮੁਨੀ ਨੇ ਕਿਹਾ, ਰਾਜਨ ! ਮੈਂ ਅਨਾਥ ਹਾਂ । ਇਸ ਲਈ ਇਥੇ ਆ ਕੇ ਤਪੱਸਿਆ ਕਰਨ ਦਾ ਸੰਕਲਪ ਲਿਆ । ਰਾਜਾ ਸ਼੍ਰੇਣਿਕ ਨੇ ਕਿਹਾ, ਤੁਹਾਡੇ ਮੁੱਖ-ਮੰਡਲ ਤੋਂ ਜਾਪਦਾ ਹੈ ਕਿ ਤੁਸੀਂ ਕਿਸੇ ਉੱਚੇ ਪਰਿਵਾਰ ਵਿਚੋਂ ਹੋ । ਚਲੋ, ਅੱਜ ਤੋਂ ਮੈਂ ਤੁਹਾਡਾ ਨਾਥ ਬਣਦਾ ਹਾਂ ਅਤੇ ਤੁਹਾਡੇ ਐਸ਼ੋ-ਆਰਾਮ ਦੇ ਦਿਨ ਬਤੀਤ ਕਰਨ ਦਾ ਪ੍ਰਬੰਧ ਕਰਦਾ ਹਾਂ । ਮੁਨੀ ਨੇ ਕਿਹਾ, ਰਾਜਨ ! ਤੁਸੀਂ ਤਾਂ ਆਪ ਲਾਚਾਰ ਹੋ, ਫਿਰ ਖੁਦ ਨੂੰ ਨਾਥ ਕਿਵੇਂ ਸਮਝ ਰਹੇ ਹੋ ? ਰਾਜਾ ਨੇ ਕਿਹਾ, ਤੁਸੀਂ ਮੁਨੀ ਹੋ ਕੇ ਵੀ ਗਲਤ ਸਮਝ ਰਹੇ ਹੋ ਸਾਰਾ ਸੰਸਾਰ ਮੈਨੂੰ ਅੰਨਦਾਤਾ ਕਹਿ ਕੇ ਮੇਰਾ ਸਨਮਾਨ ਕਰਦਾ ਹੈ । ਮੁਨੀ ਨੇ ਕਿਹਾ, ਰਾਜਨ, ਮੈਂ ਵੀ ਇਕ ਅਮੀਰ ਪਰਿਵਾਰ ਵਿੱਚ ਜੰਮਿਆ ਸੀ । ਮੇਰੇ ਮਾਤਾ-ਪਿਤਾ ਸਮਝਦੇ ਸਨ ਕਿ ਅਪਾਰ ਧਨ-ਸੰਪਤੀ ਕਾਰਨ ਕਿਸੇ ਕਿਸਮ ਦਾ ਦੁੱਖ ਨਹੀਂ ਸਹਿਣਾ ਪਵੇਗਾ । ਇਕ ਵਾਰ ਮੈਂ ਬੀਮਾਰ ਹੋ ਗਿਆ । ਮੇਰੇ ਮਾਤਾ-ਪਿਤਾ ਨੇ ਕਾਫੀ ਪੈਸਾ ਖਰਚ ਕੀਤਾ । ਪਰ ਉਹ ਮੇਰੀ ਬੀਮਾਰੀ ਦੂਰ ਨਾ ਕਰ ਸਕੇ । ਉਸੇ ਵੇਲੇ ਮੈਂ ਅਨੁਭਵ ਕੀਤਾ ਕਿ ਧਨ-ਦੌਲਤ, ਸੁਖ-ਸਹੂਲਤਾਂ ਸੱਚਾ ਸੁੱਖ ਨਹੀਂ ਦੇ ਸਕਦੀਆਂ । ਜੋ ਧਨ-ਦੌਲਤ ਤੇ ਨਿਰਭਰ ਰਹੇ, ਉਹ ਨਾਥ ਕਿਵੇਂ ਹੋ ਸਕਦਾ ਹੈ ? ਉਸੇ ਦਿਨ ਮੈਂ ਮਹਿਲ ਛੱਡ ਕੇ ਆ ਗਿਆ । ਰਾਜਾ, ਮੁਨੀ ਦੇ ਸਾਹਮਣੇ ਸੀਸ ਝੁਕਾਉਣ ਲੱਗ ਪਿਆ ।

## ਰੰਗ ਜੀ ਦਾ ਸੱਚਾ ਭਗਤ

ਤਿਰੁਪਨਾਲਵਰ ਦਾ ਜਨਮ ਸ਼ੂਦਰ ਕੁਲ ਵਿੱਚ ਹੋਇਆ ਸੀ । ਸਤਿਸੰਗ ਨੇ ਉਨ੍ਹਾਂ ਦੇ ਹਿਰਦੇ ਵਿੱਚ ਭਗਵਤ-ਭਗਤੀ ਦੇ ਬੀਜ ਬੋ ਦਿੱਤੇ । ਭਗਵਾਨ ਰੰਗਨਾਥ ਦੀ ਉਸਤਤੀ ਵਿੱਚ ਲਿਖੇ ਭਜਨ ਗਾਉਣ ਅਤੇ ਕੀਰਤਨ ਕਰਨ ਵਿੱਚ ਇਸ ਭਗਤ ਨੂੰ ਪਰਮ ਸੰਤੋਖ ਮਹਿਸੂਸ ਹੁੰਦਾ । ਹੌਲੀ ਹੌਲੀ ਤਿਰੁਪਨਾਲਵਰ ਸੰਗੀਤ ਅਤੇ ਗਾਇਕੀ ਵਿੱਚ ਨਿਪੁੰਨ ਹੋ ਗਏ । ਸ੍ਰੀ ਰੰਗਨਾਥ ਜੀ ਦੀ ਸੁਆਰੀ ਨਿਕਲਦੀ ਤਾਂ ਉਹ ਉਨ੍ਹਾਂ ਦੇ ਦਰਸ਼ਨ ਕਰਕੇ ਵਿਰਲਾਪ ਕਰਨ ਲੱਗ ਜਾਂਦੇ । ਉਹ ਸ੍ਰੀ ਰੰਗ ਜੀ ਦੇ ਮੰਦਰ ਦੇ ਰਸਤੇ ਵਿੱਚ ਪਏ ਕੰਕਰ, ਪੱਥਰ ਝਾੜੂ ਨਾਲ ਸਾਫ ਕਰਦੇ, ਜਿਸ ਨਾਲ ਭਗਤਾਂ ਦੇ ਪੈਰਾਂ ਵਿੱਚ ਪੱਥਰ ਨਾ ਚੁਭਣ । ਉਹ ਸਾਰਾ ਦਿਨ ਭਗਵਾਨ ਦੀ ਅਰਾਧਨਾ ਵਿੱਚ ਲੀਨ ਰਹਿੰਦੇ । ਇਕ ਦਿਨ ਹੰਕਾਰ ਵਿੱਚ ਆਏ ਇਕ ਆਦਮੀ ਨੇ ਉਨ੍ਹਾਂ ਨੂੰ ਪਿਛੜੀ ਜਾਤੀ ਦਾ ਕਹਿ ਕੇ ਉਨ੍ਹਾਂ ਦਾ ਅਪਮਾਨ ਕਰ ਦਿੱਤਾ । ਅਪਮਾਨਜਨਕ ਸ਼ਬਦ ਸੁਣ ਕੇ ਵੀ ਉਹ ਸ੍ਰੀ ਰੰਗ ਜੀ ਦੇ ਪ੍ਰੇਮ ਵਿੱਚ ਡੁੱਬੇ ਕੀਰਤਨ ਕਰਦੇ ਰਹੇ । ਥੱਕ ਜਾਂਦੇ ਤਾਂ ਝੌਂਪੜੀ ਅੰਦਰ ਜਾ ਕੇ ਪ੍ਰੇਮ ਸਮਾਧੀ ਲਗਾ ਲੈਂਦੇ । ਕੁਝ ਸਮੇਂ ਬਾਅਦ ਝੌਂਪੜੀ ਵਿੱਚ ਆਹਟ ਹੋਈ । ਤਿਰੁਪਨਾਲਵਰ ਨੇ ਅੱਖਾਂ ਖੋਲ੍ਹੀਆਂ । ਉਨ੍ਹਾਂ ਦੇਖਿਆ ਕਿ ਇਕ ਮਹਾਤਮਾ ਸਾਹਮਣੇ ਖੜੇ ਸਨ । ਉਹ ਤੁਰੰਤ ਉੱਠੇ ਅਤੇ ਉਨ੍ਹਾਂ ਨੂੰ ਨਮਸਕਾਰ ਕੀਤਾ । ਮਹਾਤਮਾ ਨੇ ਕਿਹਾ, ਭਗਤ, ਮੈਂ ਭਗਵਾਨ ਸ੍ਰੀ ਰੰਗ ਨਾਥ ਦਾ ਤੁੱਛ ਜਿਹਾ ਸੇਵਕ ਹਾਂ । ਮੈਨੂੰ ਸਾਰੰਗਮੁਨੀ ਕਹਿੰਦੇ ਹਨ । ਭਗਵਾਨ ਤੁਹਾਡੀ ਨਿਰਛਲ ਭਗਤੀ ਤੋਂ ਪ੍ਰਸੰਨ ਹਨ । ਉਨ੍ਹਾਂ ਨੇ ਮੈਨੂੰ ਭੇਜਿਆ ਹੈ ਕਿ ਮੈਂ ਤੁਹਾਨੂੰ ਆਪਣੇ ਮੋਢਿਆਂ ਤੇ ਬਿਠਾ ਕੇ ਉਨ੍ਹਾਂ ਕੋਲ ਲੈ ਚਲਾਂ । ਤਿਰੁਪਨਾਲਵਰ ਸੰਕੋਚ ਕਰਨ ਲੱਗ ਪਏ । ਸਾਰੰਗਮੁਨੀ ਉਨ੍ਹਾਂ ਨੂੰ ਮੋਢਿਆਂ ਤੇ ਬਿਠਾ ਕੇ ਮੰਦਰ ਲੈ ਗਏ । ਭਗਵਾਨ ਸ੍ਰੀ ਰੰਗ ਨਾਥ ਨੇ ਉਨ੍ਹਾਂ ਨੂੰ ਸਾਖਿਆਤ ਦਰਸ਼ਨ ਦਿੱਤੇ ਅਤੇ ਕ੍ਰਿਪਾ ਕੀਤੀ । ਮੁਨੀ ਦੇ ਮੋਢਿਆਂ ਤੇ ਚੜ੍ਹ ਕੇ ਆਉਣ ਕਾਰਨ ਉਸ ਦਿਨ ਤੋਂ ਉਨ੍ਹਾਂ ਦਾ ਨਾਂ ਮੁਨੀਵਾਹਨ ਪੈ ਗਿਆ । ਦੱਖਣ ਭਾਰਤ ਦੇ ਮੋਢੀ ਭਗਤਾਂ ਵਿੱਚ ਉਨ੍ਹਾਂ ਦੀ ਗਿਣਤੀ ਹੋਣ ਲੱਗੀ ।

## ਪਖੰਡੀ ਦੀ ਪੂਜਾ ਨਹੀਂ

ਸੇਠ ਅਨਾਥਪਿੰਡਕ ਦੀ ਪੁੱਤਰੀ ਭਗਵਾਨ ਬੁੱਧ ਦੇ ਪ੍ਰਤੀ ਅਨਿੰਨ ਭਗਤੀ ਭਾਵ ਰੱਖਦੀ ਸੀ । ਬੁੱਧ ਨੇ ਹੀ ਉਸਦਾ ਨਾਂ ਚੂਲਸੁਭੱਦਰਾ ਰੱਖਿਆ ਸੀ । ਉਸਦਾ ਵਿਆਹ ਉੱਗਰ ਨਗਰਵਾਸੀ ਜਗਤ ਸੇਠ ਦੇ ਪੁੱਤਰ ਨਾਲ ਹੋਇਆ । ਭਗਵਾਨ ਬੁੱਧ ਨੇ ਉਸਦੀ ਵਿਦਾਈ ਵੇਲੇ ਆਸ਼ੀਰਵਾਦ ਦਿੰਦਿਆਂ ਕਿਹਾ, ਗ੍ਰਹਿਸਥੀ ਜੀਵਨ ਵਿੱਚ ਧਰਮ-ਆਚਰਣ ਦੀ ਸਖਤੀ ਨਾਲ ਪਾਲਣਾ ਕਰਨਾ । ਝੂਠ ਅਤੇ ਹਿੰਸਾ ਦਾ ਕਦੇ ਸਮਰਥਨ ਨਹੀਂ ਕਰਨਾ । ਨਗਰ ਸੇਠ ਦਾ ਪਰਿਵਾਰ ਕਿਸੇ ਪਖੰਡੀ ਤਾਂਤ੍ਰਿਕ ਦੇ ਚੱਕਰ ਵਿੱਚ ਫਸਿਆ ਹੋਇਆ ਸੀ । ਪਰਿਵਾਰ ਦੇ ਮੈਂਬਰ ਅਕਸਰ ਤਾਂਤ੍ਰਿਕ ਨੂੰ ਘਰ ਬੁਲਾ ਕੇ ਟੋਣੇ-ਟੋਟਕੇ ਕਰਵਾਉਂਦੇ ਰਹਿੰਦੇ ਸਨ । ਇਕ ਦਿਨ ਘਰ ਦੀ ਨੂੰਹ ਚੂਲਸੁਭੱਦਰਾ ਨੇ ਨਸ਼ੇ ਵਿੱਚ ਧੁੱਤ ਤਾਂਤ੍ਰਿਕ ਦੀ ਪੂਜਾ ਕਰਨ ਤੋਂ ਇਨਕਾਰ ਕਰ ਦਿੱਤਾ । ਫਿਰ ਕੀ ਸੀ, ਉਸਦੇ ਪਤੀ ਨੇ ਉਸਨੂੰ ਧੱਕਾ ਦਿੰਦਿਆਂ ਹੋਇਆਂ ਗੁੱਸੇ ਨਾਲ ਕਿਹਾ, ਤੂੰ ਸਾਧੂ-ਸੰਤਾਂ ਦਾ ਅਨਾਦਰ ਕਰਦੀ ਹੈਂ । ਜਾ ਬੁਲਾ ਲੈ ਆਪਣੇ ਬੁੱਧ ਨੂੰ ਵੀ । ਉਹ ਆਪ ਆਪਣੀਆਂ ਅੱਖਾਂ ਨਾਲ ਸਾਡੇ ਗੁਰੂ ਜੀ ਦਾ ਚਮਤਕਾਰ ਦੇਖ ਲਏ । ਚੂਲਸਭੱਦਰਾ ਨੇ ਭਗਤੀ-ਭਾਵ ਹਿਰਦੇ ਨਾਲ ਜੇਤਵਨ ਵੱਲ ਮੂੰਹ ਕਰਕੇ ਪ੍ਰਾਰਥਨਾ ਕੀਤੀ, ਭਗਵਾਨ ! ਕੱਲ੍ਹ ਭਿਖਸ਼ੂਆਂ ਸਹਿਤ ਮੇਰੀ ਮਹਿਮਾਨਨਵਾਜ਼ੀ ਸਵੀਕਾਰ ਕਰੋ । ਪਤੀ ਨੇ ਇਹ ਸ਼ਬਦ ਸੁਣੇ ਤਾਂ ਪਤਨੀ ਨੂੰ ਪਾਗਲ ਸਮਝ ਕੇ ਹੱਸਦੇ ਹੋਏ ਬੋਲਿਆ, ਦੇਖਦੇ ਹਾਂ ਕੱਲ੍ਹ ਤੇਰੇ ਗੁਰੂ ਕਿਵੇਂ ਪੁੱਜਣਗੇ । ਅਗਲੇ ਦਿਨ ਸਾਰੇ ਹੀ ਇਹ ਦੇਖ ਕੇ ਹੈਰਾਨ ਰਹਿ ਗਏ ਕਿ ਚੂਲਸੁਭੱਦਰਾ ਦੀ ਨਿਰਛਲ ਪ੍ਰਾਰਥਨਾ ਸੁਣ ਕੇ ਬੁੱਧ ਆਪਣੇ ਭਿਖਸ਼ੂਆਂ ਸਮੇਤ ਉਗਰਨਗਰ ਵਿੱਚ ਉਸਦੇ ਦਰਵਾਜ਼ੇ ਤੇ ਸਨ । ਪਤੀ, ਸੱਸ ਅਤੇ ਸਹੁਰਾ ਸਾਰੇ ਹੀ ਉਨ੍ਹਾਂ ਦੇ ਚਰਨਾਂ ਤੇ ਢਹਿ ਪਏ । ਇਹ ਸਭ ਦੇਖ ਕੇ ਤਾਂਤ੍ਰਿਕ ਨੇ ਉਥੋਂ ਖਿਸਕਣ ਵਿੱਚ ਹੀ ਆਪਣੀ ਭਲਾਈ ਸਮਝੀ ।

## ਨਿਮਰਤਾ ਨਾਲ ਮਿਲੇ ਗਿਆਨ

ਇਕ ਵਾਰ ਰਿਸ਼ੀ-ਅਨੇਕ ਅਤੇ ਰਿਸ਼ੀ-ਪੁੱਤਰ ਆਸ਼ਰਮ ਵਿੱਚ ਬੈਠੇ ਧਰਮ-ਚਰਚਾ ਕਰ ਰਹੇ ਸਨ । ਆਤਮਾ ਅਤੇ ਬ੍ਰਹਮ ਦੇ ਸੰਬੰਧ ਵਿੱਚ ਉਨ੍ਹਾਂ ਦੇ ਵੱਖ-ਵੱਖ ਵਿਚਾਰ ਸਨ । ਵਿਵਾਦ ਵੱਧਦਾ ਦੇਖ ਕੇ ਇਕ ਬਜ਼ੁਰਗ ਰਿਸ਼ੀ ਨੇ ਕਿਹਾ,

ਮਹਾਂਰਿਸ਼ੀ ਉਦਾਲਕ ਹੀ ਇਸ ਜਿਗਿਆਸਾ ਦਾ ਹੱਲ ਕਰ ਸਕਦੇ ਹਨ । ਉਹ ਸਾਰੇ ਮਹਾਂਰਿਸ਼ੀ ਉਦਾਲਕ ਕੋਲ ਜਾ ਪਹੁੰਚੇ । ਉਨ੍ਹਾਂ ਕਿਹਾ ਕਿ ਆਤਮਾ ਦਾ ਸਪਸ਼ਟ ਬੋਧ ਤਾਂ ਮਹਾਰਾਜ ਅਸ਼ਵਪਤੀ ਨੂੰ ਹੀ । ਚੱਲੋ, ਅੱਜ ਅਸੀਂ ਸਭ ਉਨ੍ਹਾਂ ਦਾ ਸਤਿਸੰਗ ਕਰਕੇ ਇਸ ਪ੍ਰਸ਼ਨ ਦਾ ਹੱਲ ਕਰਦੇ ਹਾਂ ।

ਮਹਾਰਾਜ ਅਸ਼ਵਪਤੀ ਧਰਮੀ ਅਤੇ ਵਿਦਵਾਨ ਸ਼ਾਸਕ ਸਨ । ਇੰਨੇ ਸਾਰੇ ਰਿਸ਼ੀਆਂ ਨੂੰ ਆਇਆ ਦੇਖ ਕੇ ਉਹ ਪ੍ਰਸੰਨ ਹੋ ਉੱਠੇ । ਉਨ੍ਹਾਂ ਖੜੇ ਹੋ ਕੇ ਸਭ ਨੂੰ ਪ੍ਰਣਾਮ ਕੀਤਾ । ਉਨ੍ਹਾਂ ਦੇ ਪੈਰ ਧੋਤੇ, ਉੱਚੇ ਆਸਨ ਤੇ ਬਿਠਾਇਆ । ਕੁਝ ਹੀ ਸਮਾਂ ਬਾਅਦ ਭੋਜਨ ਪਰੋਸਿਆ ਗਿਆ । ਮਹਾਂਰਿਸ਼ੀ ਉਦਾਲਕ ਨੇ ਕਿਹਾ, ਰਾਜਨ ! ਅਸੀਂ ਬਿਨ ਬੁਲਾਏ ਆਪਣੀ ਸ਼ੰਕਾ ਦੂਰ ਕਰਨ ਲਈ ਆਏ ਹਾਂ । ਇਸ ਲਈ ਵਿਧੀ ਅਨੁਸਾਰ ਪਹਿਲਾਂ ਸਾਡੀ ਆਤਮਾ ਸੰਬੰਧੀ ਸ਼ੰਕਾ ਦੂਰ ਕਰੋ । ਭੋਜਨ ਮਗਰੋਂ ਗ੍ਰਹਿਣ ਕਰਾਂਗੇ । ਰਾਜਾ ਨੇ ਕਿਹਾ, ਅੱਜ ਤੁਸੀਂ ਭੋਜਨ ਕਰਕੇ ਮੈਨੂੰ ਕ੍ਰਿਤਾਰਥ ਕਰੋ । ਰਾਤ ਨੂੰ ਆਰਾਮ ਕਰਨਾ । ਕੱਲ੍ਹ ਸਵੇਰੇ ਧਰਮ-ਚਰਚਾ ਕਰਾਂਗੇ । ਰਾਤ ਵੇਲੇ ਮਹਾਂਰਿਸ਼ੀ ਉਦਾਲਕ ਨੇ ਕਿਹਾ, ਅਸੀਂ ਰਾਜਾ ਪਾਸੋਂ ਕੁਝ ਸਿੱਖਣ ਆਏ ਹਾਂ । ਵਿਧੀ ਦਾ ਵਿਧਾਨ ਹੈ ਕਿ ਸਿੱਖਣ ਵਾਲੇ ਨੂੰ ਨਿਮਰਤਾ ਵਾਲਾ ਵਤੀਰਾ ਕਰਨਾ ਚਾਹੀਦਾ ਹੈ, ਹੰਕਾਰ ਤਿਆਗਣਾ ਚਾਹੀਦਾ ਹੈ, ਜ਼ਮੀਨ ਤੇ ਬੈਠ ਕੇ ਗਿਆਨ ਗ੍ਰਹਿਣ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ । ਉੱਚ ਆਸਨ ਤੇ ਬੈਠ ਕੇ ਵਿਦਿਆ ਜਾਂ ਗਿਆਨ ਪ੍ਰਾਪਤ ਨਹੀਂ ਕੀਤਾ ਜਾ ਸਕਦਾ । ਅਗਲੀ ਸਵੇਰ ਰਿਸ਼ੀਗਣ ਅਸ਼ਵਪਤੀ ਕੋਲ ਪੁੱਜੇ ਅਤੇ ਬੋਲੇ, ਅੱਜ ਅਸੀਂ ਰਿਸ਼ੀ ਦੇ ਰੂਪ ਵਿੱਚ ਨਹੀਂ ਸਗੋਂ ਜਿਗਿਆਸੂ ਦੇ ਰੂਪ ਵਿੱਚ ਤੁਹਾਡੇ ਕੋਲ ਆਏ ਹਾਂ । ਇਹ ਸੁਣ ਕੇ ਰਾਜਾ ਨੇ ਉਨ੍ਹਾਂ ਨੂੰ ਤੁਰੰਤ ਆਤਮ-ਗਿਆਨ ਦਾ ਉਪਦੇਸ਼ ਦੇ ਦਿੱਤਾ ।

************************

## ਬਾਬਾ ਨਾਮਦੇਵ ਜੀ ਦਾ 738ਵਾਂ ਅਵਤਾਰ ਪੁਰਬ

## ਪ੍ਰੋਗਰਾਮ

**8 ਨਵੰਬਰ :** ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਨਗਰ ਕੀਰਤਨ ਨਿਕਲੇਗਾ ਜੋ ਦਰਬਾਰ ਸਾਹਿਬ ਤੋਂ ਆਰੰਭ ਹੋ ਕੇ ਨਗਰ ਦੀ ਪ੍ਰਕਰਮਾ ਕਰਦਾ ਹੋਇਆ ਦਰਬਾਰ ਸਾਹਿਬ ਪਹੁੰਚੇਗਾ ।

**9 ਨਵੰਬਰ :** ਰਾਤ ਨੂੰ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਵੇਗਾ । ਉਪਰੰਤ ਕੀਰਤਨ ਦਰਬਾਰ ਸਜੇਗਾ ਜੋ ਰਾਤ 12 ਵਜੇ ਤੱਕ ਚਲੇਗਾ । ਇਸਤੋਂ ਬਾਅਦ ਆਤਿਸ਼ਬਾਜ਼ੀ ਚਲਾਈ ਜਾਵੇਗੀ । ਸਾਰੀਆਂ ਸੰਗਤਾਂ ਅੱਗੇ ਨਿਮਰਤਾ ਸਹਿਤ ਬੇਨਤੀ ਹੈ ਕਿ ਬਾਬਾ ਜੀ ਦੇ ਅਵਤਾਰ ਪੁਰਬ ਮੌਕੇ ਤੇ ਪਹੁੰਚ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ ।

ਨੋਟ :- ਸੰਗਤਾਂ ਪ੍ਰਤੀ ਬੇਨਤੀ ਹੈ ਕਿ ਡਾਇਰੀਆਂ ਵਿੱਚ ਬਾਬਾ ਜੀ ਦੇ ਅਵਤਾਰ ਪੁਰਬ ਦੀਆਂ ਤਰੀਕਾਂ ਗਲਤ ਤੇ ਵੱਖਰੀਆਂ-ਵੱਖਰੀਆਂ ਛਪੀਆਂ ਹਨ । ਬਾਬਾ ਜੀ ਦਾ ਅਵਤਾਰ ਪੁਰਬ ਇਸ ਸਾਲ 9 ਨਵੰਬਰ ਨੂੰ ਹੀ ਮਨਾਇਆ ਜਾਵੇਗਾ ।

*ਬਾਵਾ - ਗੁਰਚਰਨ ਸਿੰਘ 'ਸੈਕਟਰੀ'*

************************

*ਮਿੰਨੀ ਮਹਾਂ ਕਾਵਿ*

# ਰਿਆੜਕੀ ਤਾਂ ਜੀਉਂਦੀ ਹੈ ਨਾਮਦੇਵ ਦੇ ਨਾਮ ਤੇ

"ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ"
"ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ"

ਇੰਝ ਅਚਾਨਕ ਭਾਗ ਜਾਗੇ ਧਰਤ ਦੇ ।
ਸਿੱਲਾਂ ਹੇਠੋਂ ਜਦੋਂ ਝਰਨੇ ਵਹਿ ਤੁਰੇ ।
ਖੁਸ਼ਨਸੀਬ ਨਿਕਲੇ ਭੱਟੀ ਵਾਲੀਏ ।
ਸੁੱਕੀ ਖੂੰਡੀ ਵਿਚੋਂ ਪੱਤੇ ਪੁੰਗਰੇ ।
ਤੇ ਨਮਿਆਣਾ ਰੋਗ ਸਭ ਦੇ ਹਰ ਦਏ ।
ਇਕ ਦ੍ਰਿਸ਼ਟੀ ਝੋਲ ਸਭ ਦੀ ਭਰ ਦਏ ।
ਪਲਾਂ 'ਚ ਹੋਵੇ ਪੂਰਾ ਜੋ ਵੀ ਵਰ ਦਏ ।
ਨਾਮਦੇਵ ਦਾ ਨਾਉਂ ਕ੍ਰਿਸ਼ਮਾ ਕਰ ਦਏ ।

ਇਕ ਇਕ ਮੂੰਹੋਂ ਸੌ ਸੌ ਗੱਲਾਂ ਨਿਕਲੀਆਂ ।
ਦੰਤ ਕਥਾਵਾਂ ਪੰਛੀ ਬਣ ਬਣ ਉਡਦੀਆਂ ।
ਕਹਿੰਦੇ ਜਦ ਸਨ ਪਿੰਡ ਵਿੱਚ ਪਈਆਂ ਵਾਢੀਆਂ ।
ਡਾਹਢੇ ਜੱਟ ਇਕ ਗੱਲਾਂ ਕਹੀਆਂ ਡਾਹਢੀਆਂ ।
"ਚਲ ਭਗਤਾ" ਕਹਿ, ਹੱਥ ਫੜਾਈਆਂ ਦਾਤੀਆਂ ।
ਵਾਢੀ ਕਰ ਤੂੰ ਬਹੁਤ ਵਿਹਲੀਆਂ ਖਾਧੀਆਂ ।
ਸ਼ਾਮ ਨੂੰ ਜਦ ਭਗਤਾਂ ਭਰੀਆਂ ਚੁੱਕੀਆਂ ।
ਜੱਲੋਂ ਤੱਕੀਆਂ ਭਰੀਆਂ ਸਿਰ ਤੋਂ ਉੱਚੀਆਂ ।

ਜੱਲੋਂ ਨੇ ਜਦ ਕੌਤਕ ਅੱਖੀਂ ਦੇਖਿਆ ।
ਜੀਵਨ ਉਸਦਾ ਅੱਖ ਦੇ ਫੋਰ 'ਚ ਬਦਲਿਆ ।
ਜੱਲੋ ਸੀ ਤਰਖਾਣ ਧਾਰੀਵਾਲ ਦਾ ।
ਪਿੰਡ ਪਿੰਡ ਘਰ ਘਰ ਜਾ ਢੰਡੋਰਾ ਪਿਟਿਆ ।
"ਭੱਟੀਵਾਲ" 'ਚ ਰੱਬ ਆ ਕੇ ਬਹਿ ਗਿਆ ।
ਮੱਥੇ ਉੱਤੇ ਸੂਰਜ ਉਸਦੇ ਚਮਕਦਾ ।
ਨੈਣਾਂ ਦੇ ਵਿੱਚ ਨੂਰ ਇਲਾਹੀ ਵੱਸਦਾ ।
ਬਾਣੀ ਵਿਚੋਂ ਅੰਮ੍ਰਿਤ ਅੰਮ੍ਰਿਤ ਝੂਰ ਰਿਹਾ ।

ਇਹ ਖੁਸ਼ਖਬਰੀ ਦੇਂਦਾ ਦੇਂਦਾ ਆ ਗਿਆ ।
ਸੀ ਫਰਿਸ਼ਤਾ ਜਾਂ ਪੈਗੰਬਰ, ਦੇਵਤਾ ।
ਬਿਰਛਾਂ ਦੇ ਵਿੱਚ ਬਿਰਛ ਸੀ ਤਨ ਉਸਦਾ ।
ਤੇ ਸੁਗੰਧਤ ਸਾਹ ਸੀ ਫੁੱਲਾਂ ਜਿਹਾ ।
ਨਤਮਸਤਕ ਹੋ ਰਿਹਾ ਸੀ ਪੱਤਾ ਪੱਤਾ ।
ਸੀ ਪਵਿੱਤਰ "ਚੌਦਾਂ ਸੌ ਪੰਜੀ" ਵਰ੍ਹਾ ।
ਚੰਨ ਜਦੋਂ ਆਕਾਸ਼ ਦਾ ਧਰਤੀ ਤੇ ਲੱਥਾ ।
ਵਿੱਚ ਸਵਾਗਤ ਉੱਤਰ ਆਇਆ ਤਾਰਾ ਤਾਰਾ ।

ਛੋਹ ਉਸਦੀ ਐਸੀ ਸੀ ਜਾਦੂ ਭਰੀ ।
ਰਿਆੜਕੀ ਦੀ ਰੰਗਭੂਮੀ ਹੋਰ ਵੀ ਗਈ ਹਰੀ ।
ਹਰ ਲਗਰ ਬਣ ਨਵ-ਵਿਆਹੀ ਨਾਰ ਵਰਗੀ ।
ਹਰ ਕਲੀ ਹਰ ਵੇਲ ਪੈਰੀਂ ਆਣ ਲਿਪਟੀ ।
ਹਰ ਫਸਲ ਵਿੱਚ ਸਜਦੇ ਸੀ ਝੁਕਦੀ ਪਈ ।
ਕਰਾਮਾਤ ਸੀ ਉਸ ਮਹਾਂ ਇਨਸਾਨ ਦੀ ।
ਫਲਾਂ ਵਿੱਚ ਰੰਗਤ ਤੇ ਮਿੱਠਤ ਵਧ ਗਈ ।
ਪੌਣ ਸਾਰੀ ਖੁਸ਼ਬੂ ਖੁਸ਼ਬੂ ਹੋ ਗਈ ।

ਨਾਮ ਸੀ ਕਿ ਸੀ ਮੁਹੱਬਤ ਦੀ ਸਦਾ ।
"ਨਾਮਦੇਵ" ਸ਼ਬਦ ਸੀ ਮਿਸ਼ਰੀ ਜਿਹਾ ।
ਦਿਨਾਂ ਵਿੱਚ ਹੀ ਬਣ ਖੁਸ਼ਬੂ ਫੈਲਿਆ ।
ਦਿਲਾਂ ਉੱਤੇ ਰਾਜ ਉਸਦਾ ਹੋ ਗਿਆ ।
ਰਿਆੜਕੀ ਦਾ ਹਰ ਸ਼ਖ਼ਸ ਮੋਹਿਆ ਗਿਆ ।
ਨਾਮ ਸੀ ਕਿ ਸੀ ਕੋਈ ਕਰੁਣਾ-ਕਥਾ ।
ਅਮਨ ਤੇ ਸਦਭਾਵਨਾ ਦਾ ਸੀ ਸੁਨੇਹੜਾ ।
ਦੂਰ ਤਕ ਤੇ ਦੂਰ ਤਕ ਉਹ ਵਧ ਗਿਆ ।

ਏਥੇ ਦੰਤ ਕਥਾਵਾਂ ਬਹੁਤ ਨੇ, ਕੀ ਕੀ ਸੁਣਾਵਾਂ ।
ਸਭ ਰੋਚਕ ਇਕ ਤੋਂ ਵੱਧ, ਸਭ ਲਿਖਾਂ ਲਿਖਾਵਾਂ ।
ਪੁਸਤਕ ਦਾ ਆਕਾਰ ਵਧਣ ਤੋਂ, ਕੁਝ ਘਬਰਾਵਾਂ ।
ਸਭ ਖੋਲ੍ਹ ਪਟਾਰੀ ਰੱਖ ਦਿਆਂ, ਕਿ ਬਾਤਾਂ ਪਾਵਾਂ ।

ਵਗੇ ਪੁਰੇ ਦੀ ਵਾ ਸੁਹਾਵੀ ਸੀ ਜਗਾਹ ।
ਕੋਲ ਸੀ ਇਕ ਸੁੱਚੇ ਪਾਣੀ ਦਾ ਤਲਾਅ ।
ਜਿਸ ਵਿਚਕਾਰ ਕਾਸ਼ਨੀ ਕਮਲਾਂ ਦਾ ਜੋੜਾ ।
ਦੂਰ ਤੱਕ ਫੁੱਲਦਾਰ ਰੁੱਖਾਂ ਦਾ ਸਿਲਸਿਲਾ ।
ਪੂਰਨ ਚੁੱਪ ਇਕਾਂਤ ਕਿ ਪੱਤ ਨਾ ਹਿੱਲਦਾ ।
ਅੰਬਰ ਬੱਦਲਾਂ ਰਹਿਤ ਵਕਤ ਸੀ ਸੁਬਾਹ ਦਾ ।
ਪੈਰਾਂ ਹੇਠਾਂ ਸਾਵਾ-ਸਾਵਾ ਘਾਹ ਹੀ ਘਾਹ ।
ਉੱਪਰ ਬੈਠਾ ਮੇਰਾ ਤੁਹਾਡਾ ਪਾਤਸ਼ਾਹ ।

ਅਹਿਲ ਸਮਾਧੀ ਵਿੱਚ ਧਿਆਨ ਬੇਧਿਆਨ ਸੀ ।
ਪ੍ਰਕਿਰਤੀ ਨਾਲ ਇਕਮਿਕ ਤਨ ਤੇ ਜਾਨ ਸੀ ।
ਤ੍ਰੈਕਾਲ ਦ੍ਰਿਸ਼ਟਾ ਭੂਤ ਭਵਿਖ ਦਾ ਗਿਆਨ ਸੀ ।
ਮਾਨਵਤਾ ਦਾ ਉਹ ਚਾਹੁੰਦਾ ਕਲਿਆਣ ਸੀ ।
ਰਾਜ ਵਰਗ ਤਾਂ ਪਾਪਾਂ ਵਿੱਚ ਗਲਤਾਨ ਸੀ ।
ਰਿਵਾਜ ਸਮਾਜ ਖਰਾਬ ਹਾਕਮ ਬਈਮਾਨ ਸੀ ।
ਐਸੀ ਦਸ਼ਾ ਨੂੰ ਬਦਲਣਾ ਨਾ ਆਸਾਨ ਸੀ ।
ਸਦਾ ਸੋਚਦਾ ਰਹਿੰਦਾ ਮਹਾਂ ਇਨਸਾਨ ਸੀ ।

ਏਨੇ ਨੂੰ ਕੁਝ ਪਰਿਵਾਰ ਆ ਚਰਨੀਂ ਢਹਿ ਪਏ ।
ਹਾਰੇ ਹੁੱਟੇ ਥੱਕੇ ਟੁੱਟੇ ਆ ਗਏ ਮੰਜ਼ਲਾਂ ਮਾਰਦੇ ।
ਆਖਣ "ਸਾਡੇ ਦੇਸ਼ ਕਾਲ" ਬੇਹਾਲ ਕੀਤੇ ।
ਪਸ਼ੂਆਂ ਲਈ ਨਾ ਪੱਠੇ ਚਾਰੇ ਬੰਦਿਆਂ ਅਨਾਜ ਮੁੱਕੇ ।
ਕਈ ਦਿਨਾਂ ਤੋਂ ਭੁੱਖੇ ਭਾਣੇ ਭਟਕਦੇ ਹੋਏ ਆਏ ਹਾਂ ਏਥੇ ।
ਹੁਣ ਨਹੀਂ ਹਿੰਮਤ ਰਹੀ ਕਿ ਜਾ ਸਕੀਏ ਹੋਰਥੇ ।
ਹੇ ਮਹਾਂ ਪੁਰਖੋ ! ਜੇ ਸਾਨੂੰ ਦੇ ਦੇਵੋ ਆਸਰੇ ।

ਸਾਰੀ ਉਮਰ ਹੀ ਰਹਾਂਗੇ ਅਸੀਂ ਰਿਣੀਏ ਤੁਸਾਂ ਦੇ ।
'ਮਹਾਂ ਮਨ' ਤੋੜੀ ਸਮਾਧੀ ਨੈਣ ਪੁੱਟੇ ਅਤੇ ਬੋਲੇ,
"ਆਏ ਹੋ ਤਾਂ ਜੀ ਆਇਆਂ ਜਲ ਪੀਓ ਭੋਜਨ ਕਰੋ ।
ਕਿਰਤੀਆਂ ਤੋਂ ਅਸੀਂ ਤਾਂ ਬਲਿਹਾਰ ਜਾਈਏ ਸਦਾ ਹੀ ।
ਭੂਮੀ ਹੈ ਇਹ ਰੜੀ ਪੱਧਰੀ ਬਹੁਤ ਹੀ ਜ਼ਰਖੇਜ਼ ਹੈ ।
ਵਾਹੋ ਇਸਨੂੰ ਬੀਜ ਬੀਜੋ ਫਸਲਾਂ ਕੱਟੋ ਸੁਖੀ ਰਹੋ ।
ਏਧਰ ਕਿਧਰੇ ਕਾਲ ਵਾਲ ਨਾ ਪਿਆ ਹੈ ਨਾ ਪਵੇਗਾ ।
ਬਸ ਸੁੱਚੀ ਕਿਰਤ ਕਰਿਓ ਅਤੇ ਬੇਫਿਕਰ ਰਹੋ ।

ਕੁਝ ਛਿਮਾਹੀਆਂ ਭਲੀ ਭਾਂਤ ਬੀਤੀਆਂ ।
ਘੁੰਮਣ ਜੱਟਾਂ ਖੂਬ ਉਗਾਈਆਂ ਖੇਤੀਆਂ ।
ਬਖ਼ਸ਼ੇ ਬਾਬਾ ਹੋਈਆਂ ਭੁੱਲਾਂ ਜਟਕੀਆਂ ।
ਚੋਧਰੀ ਰਾਣੇ ਦੀ ਧੀ ਦਾ ਸੀ ਵਿਆਹ ।
ਥਾਂ ਦਹੀਂ ਅਸਾਂ ਭੇਜੀਆਂ ਭਰ ਗੋਹੇ ਦੀਆਂ ਮਟਕੀਆਂ ।
ਚੜ੍ਹ ਸਾਡੇ ਸਿਰ ਆ ਗਈਆਂ ਮਾੜੀ ਤੋਂ ਫੌਜਾਂ ਤਕੜੀਆਂ ।
ਭੌਂ ਮਰਲਾ ਖੋਹ ਲੈਣਗੇ ਉਹ ਕਰਨ ਟੱਬਰ ਟੁਕੜੀਆਂ ।

ਗਹਿਰ ਗੰਭੀਰ ਹੋ ਸਤਿਗੁਰਾਂ ਗੱਲ ਸੁਣ ਲਈ ਸਾਰੀ ।
ਕੁਝ ਚਿਰ ਅੱਖਾਂ ਮੀਟ ਕੇ ਰੱਖੀ ਚੁੱਪ ਧਾਰੀ ।
"ਹੈ ਕੀਤੀ ਤੁਸੀਂ ਫਿਰਨਿਆਂ ਇਹ ਗਲਤੀ ਭਾਰੀ ।
ਪਰ ਕਿਰਤੀ ਪਿਆਰੇ ਅਸਾਂ ਨੂੰ ਸਾਨੂੰ ਕਿਰਤ ਪਿਆਰੀ ।
ਅਸੀਂ ਮਾੜੇ ਦਾ ਪੱਖ ਪੂਰੀਏ ਹਰ ਥਾਂ ਹਰ ਵਾਰੀ ।
ਤੁਹਾਨੂੰ ਗਲਤੀ ਦੀ ਸਜਾ ਮਿਲੇਗੀ ਲੱਗੂ ਚੋਟ ਕਰਾਰੀ ।
ਉਥੇ ਬਿਨ ਸਿਰ ਤੋਂ ਧੜ ਲੜੇਗਾ ਜੋਧ ਬਲਕਾਰੀ ।
ਹਾਂ ਫਤਹਿ ਹੋਸੀ ਤੁਸਾਂ ਦੀ ਫਿਰ ਆਖਰਕਾਰੀ ।

ਨਾਮਾ ਸਾਗਰ ਦੀ ਤਰ੍ਹਾਂ ਗਹਿਰ ਗੰਭੀਰ ਵਿਚਾਰ ।
ਤਾਰ ਤਾਂ ਦਿਲ ਦੀ ਸੀ ਰਹੀ ਗੋਬਿੰਦ ਨਾਮ ਚਿਤਾਰ ।
"ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥"
"ਰੱਬਤਾ ਮਨੁੱਖਤਾ ਇਕ ਹੈ" ਬਾਣੀ ਰਹੇ ਉਚਾਰ ।

"ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥"
ਸਿਊਂਦੇ ਰੰਗਦੇ ਕਾਰ ਵੀ ਕਰਦੇ ਜਪ ਜਪਦੇ ਕਰਤਾਰ ।
"ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥"
ਨਾਮਦੇਵ ਦਾ ਗਿਆਨ ਨਿਰੰਤਰ ਰਿਦ ਅੰਤਰ ਝੁਣਕਾਰ ।

ਜ਼ਿੰਦਗੀ ਦਾ ਇਕ ਨਿਰਾਲਾ ਮੰਚ ਸੀ ।
ਆਣ ਬੈਠਾ ਪੁਰਸ਼ ਅਗੰਮੜਾ ਸੰਤ ਸੀ ।
ਸੋਹਲ ਸੂਝ ਵਾਲਾ ਸੋਚ ਅਨੰਤ ਸੀ ।
ਸੀ ਮਨੁੱਖ ਦਾ ਰੂਪ ਪਰ ਭਗਵੰਤ ਸੀ ।

ਪ੍ਰੀਤ ਪਾਂਧੀ ਪਰ-ਹਿਤੂ ਪੈਗਾਮ ਸੀ ।
ਹਰ ਹਰਫ ਤੇ ਨਾਮਦੇਵ ਨਾਮ ਸੀ ।
ਸ਼ਬਦ ਸਨ ਜੋ ਤ੍ਰੇਲ ਧੋਤੇ ਸੱਜਰੇ ।
ਇੰਝ ਚੁਣੇ ਹੋਇਆ ਜਿਵੇਂ ਇਲਹਾਮ ਸੀ ।

ਸੱਜੀ ਬਾਂਹ ਦੀ ਕੀਤੀ ਉੱਚੀ ਉਂਗਲੀ ।
ਇਕ ਵਿੱਚ ਸਾਰੀ ਸ੍ਰਿਸ਼ਟੀ ਸੀ ਦਿਖਾਈ ।
ਇਕ ਵਿਚੋਂ ਖੰਡ ਬ੍ਰਹਿਮੰਡ ਦਿਸ ਪਏ ।
ਤਾਂ ਸਮਝੋ ਜਾਣ ਲਈ ਸਾਰੀ ਖੁਦਾਈ ।

ਉਸ ਕਿਹਾ, "ਹੇ ਸਾਧੂਓ ! ਜਗਿਆਸੂਓ !
ਨਿਰਗੁਣ ਨਿਰਾਕਾਰ ਦਾ ਸਿਮਰਨ ਕਰੋ ।
ਆਡੰਬਰਾਂ ਬਹੁਰੀਤੀਆਂ ਵਿੱਚ ਨਾ ਫਸੋ ।
ਸਰਲ ਸਿੱਧੇ ਧਰਮ ਦਾ ਪਾਲਣ ਕਰੋ ।

ਮੱਕੜੀਆਂ ਦੇ ਜਾਲਿਆਂ 'ਚੋਂ ਬਾਹਰ ਆਓ !
ਊਚ ਨੀਚ ਜਾਤਾਂ ਪਾਤਾਂ ਨੂੰ ਤਿਆਗੋ !
ਹਰ ਮਨੁੱਖ ਚੋਂ ਹਰ ਜੰਤ ਚੋਂ 'ਜੋਤ' ਦੇਖੋ ।
ਜੋਤ ਰਾਹੀਂ ਹਰ ਜੰਤ ਨੂੰ ਦੇਖ ਲਓ ।

ਸੰਨਿਆਸੀਓ ਉਦਾਸੀਓ ਅਭਿਲਾਸੀਓ !
ਘਰ ਤੋਂ ਦੌੜ ਕੇ ਭਗੌੜੇ ਨਾ ਬਣੋ ।
ਖੁੱਡਾਂ ਰੁੱਡਾਂ ਵਿੱਚ ਗਾਲੜ੍ਹ ਚੂਹੇ ਵੱਸਣ ।
ਉਹਲੇ ਛੱਪੇ ਜਾ ਜਾ ਕਿਉਂ ਦੜੋ ।

ਮੰਦਰਾਂ ਜਾਂ ਅੰਦਰਾਂ ਵਿੱਚ ਕੀ ਪਿਆ ।
ਕਿਉਂ ਭੁੱਲ ਜਾਂਦੇ ਹੋ ਸਾਰਾ ਭਾਈਚਾਰਾ ।
ਪਿਆਰ ਹੈ ਤਾਂ ਸਭ ਜਗ ਲੱਗੇ ਪਿਆਰਾ ।
ਜਲ 'ਚ ਰਹਿ ਕੇ ਕਮਲ ਰਹਿੰਦਾ ਹੈ ਨਿਆਰਾ ।

ਗ੍ਰਿਹਸਥ ਸਰਵੋਤਮ ਧਰਮ ਹੈ ਮੰਨਣਾ ।
ਬਾਕੀ ਤਾਂ ਭਰਮ ਹਿਰਦੇ ਪਾਲਣਾ ।
ਅਠਸਠ ਤੀਰਥ ਭਟਕਣਾ ਹੈ ਭਟਕਣਾ ।
ਤਨ ਤੀਰਥ ਹੈ ਮਨ ਮੰਦਰ ਹੈ ਆਪਣਾ ।

ਰਾਜਿਓ ਤੇ ਹਾਕਮੋ ਤੇ ਅਹਿਲਕਾਰੋ !
ਜ਼ਮੀਰ ਸਾਡਾ ਪੀਰ ਹੈ ਏਸੇ ਦੀ ਮੰਨੋ ।
ਧਨ ਤਜੌਰੀ ਨਾਗ ਬਣ ਕੇ ਨਾ ਬਹੋ ।
ਆਉਂਦੇ ਜਾਂਦੇ ਨੂੰ ਕਿਉਂ ਫੂੰਕਾਰਦੇ ਹੋ ।

ਪੰਡਤੋ ਪੁਜਾਰੀਓ ਹਿੰਮਤ ਕਰੋ ।
ਪੇਟ ਪੂਜਾ ਤਕ ਸੀਮਿਤ ਨਾ ਰਹੋ ।
ਕਿਰਤੀਆਂ ਦੇ ਕੋਲ ਜਾ ਮਿਹਨਤ ਕਰੋ ।
ਦੇਸਤਕਾਰਾਂ ਦੀ ਬੜੀ ਇੱਜ਼ਤ ਕਰੋ ।

ਪ੍ਰਚਾਰਕੋ ਤੇ ਸਾਧਕੋ ਮੈਂ ਕੀ ਕਹਾਂ ।
ਅਬਲਾਵਾਂ ਬੀਮਾਰਾਂ ਵਿਧਵਾਵਾਂ ਬਜ਼ੁਰਗਾਂ ।
ਕੋਲ ਜਾ ਜਾ ਕੇ ਹਰੋ ਬੀਮਾਰੀਆਂ ।
ਜਾ ਜਗਾਵੇ ਜਾ ਉਠਾਵੇ ਮੁਰਦਾ ਰੂਹਾਂ ।

ਦੂਸਰੇ ਦੇ ਕੰਮ ਆਉਣਾ ਧਰਮ ਹੈ ।
ਸਭਨਾਂ ਨੂੰ ਆਪਣਾ ਬਣਾਉਣਾ ਧਰਮ ਹੈ ।
ਹਰ ਦੁਖੀ ਦਾ ਦੁਖ ਵੰਡਾਉਣਾ ਧਰਮ ਹੈ ।
ਮਾਨਵਵਾਦੀ ਬਣ ਹੋਰਾਂ ਨੂੰ ਬਣਾਉਣਾ ਧਰਮ ਹੈ ।

ਹੱਸਦੀ ਤੇ ਖੇਡਦੀ ਰਹੇ ਜ਼ਿੰਦਗੀ !
ਕੋਲ ਸੱਦੇ ਨਾਲ ਬਹੇ ਜ਼ਿੰਦਗੀ ।
ਲਏ ਥੋੜਾ ਬਹੁਤਾ ਦਏ ਜ਼ਿੰਦਗੀ ।
ਸੁਭ ਕਰੇ ਤੇ ਸੁਭ ਕਹੇ ਜ਼ਿੰਦਗੀ ।

ਭਈ ਸਹਿਜੇ ਸਹਿਜੇ ਭਰਮ ਦੀ ਬਦਲੀ ਪਾਟਦੀ ।
ਮਸਾਂ ਕਿਤੇ ਦਿਸਦੀ ਹੈ ਸੂਰਤ ਚੰਨ ਦੀ ।
ਮਹਾਂ ਸਿਆਣਾ ਹੋਵੇ ਜਾਂ ਹੋਵੇ ਨਬੀ ।
ਦੇਰ ਨਾਲ ਹੀ ਉਸ ਦੀ ਪਹਿਚਾਣ ਹੁੰਦੀ ।
ਸਮਾਂ ਲੱਗਦਾ ਸੁੱਤੀ ਜਨਤਾ ਜਾਗਦੀ ।
ਮਸਾਂ ਹੀ ਸਮਝੀ ਨਾਮਦੇਵ ਦੀ ਜ਼ਿੰਦਗੀ ।
"ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥"
ਕਿਥੋਂ ਆਉਂਦਾ ਕਿਥੇ ਜਾਂਦਾ ਕਿਥੇ ਜਾਵਸੀ ।

ਪਹਿਲੀ ਵਾਰੀ ਚਮਕੀ ਸੀ ਇੰਝ ਚਾਨਣੀ ।
ਜ਼ਿਲ੍ਹਾ ਸਿਤਾਰਾ ਪਿੰਡ ਸੀ ਨਰਸੀ ਬਾਹਮਨੀ ।
ਵਿੱਚ ਮਰਾਠੇ ਦੇਸ਼ ਲੱਗਾ ਬੂਟੜਾ ।
ਜਿਸਦੀ ਛਾਂ ਸੀ ਕੁਲ ਜਹਾਨਾਂ ਮਾਨਣੀ ।
ਸੰਨ ਬਾਰਾਂ ਸੌ ਸੱਤਰ ਦਾ ਇਕ ਸੁਭ ਦਿਹਾੜਾ ।
ਦਾਮਸ਼ੇਟ, ਗੋਨਾਈ ਦੇ ਘਰ ਰੌਸ਼ਨੀ ਹੀ ਰੌਸ਼ਨੀ ।
ਖੰਡਾਂ ਬ੍ਰਹਿਮੰਡਾਂ ਦੀ ਆ ਗਈ ਊਰਜਾ ।
ਬਣ ਪੀਰਾਂ ਦਾ ਪੀਰ ਜਾਂ ਭਗਤ ਸ਼੍ਰੋਮਣੀ ।

ਜਿਸ ਨੂੰ ਮਿਲੀ ਸੀ ਧੁਰ ਦਰਗਾਹੋਂ ਥਾਪਣਾ ।
ਉਸ ਨੂੰ ਪਾਠ ਸੀ ਕਿਸ ਉਸਤਾਦ ਪੜ੍ਹਾਵਣਾ ।
ਸੱਚੀ ਸੁੱਚੀ ਉੱਚੀ ਜਿਸਦੀ ਆਤਮਾ ।
ਦਿਹੁਰਾ ਓਸੇ ਤਰਫ ਸੀ ਘੁੰਮਦਾ ਜਾਵਣਾ ।
ਉਸ ਦੇ ਆਖੇ ਮੋਮ ਹੁੰਦੇ ਜਾਵਣਾ ।
ਸੁੱਚੀ ਰੂਹ ਨੂੰ ਨੀਚ ਸੀ ਜਿੰਨ੍ਹਾਂ ਆਖਣਾ ।
ਪੰਡਰਪੁਰੀਆਂ ਪਾਂਧਿਆਂ ਸੀ ਪਛਤਾਵਣਾ ।

ਹਰ ਪੱਖੋਂ ਸਫਲ ਸੀ ਉਹ ਮਹਾਂ ਰਥੀ ।
ਬਖ਼ਸ਼ੀ ਸੀ ਕਰਤਾਰ ਨੇ ਪ੍ਰਤਿਭਾ ਅਨੋਖੀ ।
ਹਲਕੀ ਉਮਰੇ ਬਣ ਗਿਆ ਸੀ ਉਹ ਗ੍ਰਿਹਸਥੀ ।
ਏਸੇ ਉਮਰੇ ਹੋ ਗਿਆ ਸੀ ਉਹ ਸੰਨਿਆਸੀ ।
ਰਾਜਾਬਾਈ ਬਣੀ ਸੀ ਸਾਥਣ ਸੁਨੱਖੀ ।
ਛਪਰੀ ਸਤੀ ਤਾਂ ਹੋਰ ਗੁਰਬਤ ਵਧੀ ਚੋਖੀ ।
ਹਰ ਸਮੇਂ ਬੀਠਲ ਉਹਨਾਂ ਦੀ ਲਾਜ ਰੱਖੀ ।
ਵਧਦੀ ਨਿੱਤ ਨਿੱਤ ਸ਼ਾਨ ਸਭ ਲੋਕਾਂ ਨੇ ਵੇਖੀ ।

ਆਖਣ ਕਿ ਇਕ ਵਾਰੀ ਸ਼ਿਵ ਜੀ ਦੇਵਤਾ ।
ਇਕੇਰਾਂ ਕਿਸੇ ਭਗਤ ਤੇ ਪ੍ਰਸੰਨ ਹੋਇਆ ।
ਉਹ ਭਗਤ ਸੀ ਬਹੁਤ ਹੀ ਗਰੀਬੜਾ ।
ਸ਼ਿਵ ਜਾ ਕੇ ਇੱਟ ਉੱਤੇ ਬਹਿ ਗਿਆ ।
ਤਾਂ ਫਿਰ ਸ਼ਿਵ ਦਾ ਨਾਮ ਬੀਠਲ ਪੈ ਗਿਆ ।
ਪੰਡਰਪੁਰ ਤੇ ਏਧਰ ਓਧਰ ਬੁੱਤ ਬਣ ਗਏ ਬੇਬਹਾ ।
ਨਾਮਦੇਵ ਵੀ ਕਾਫੀ ਦਿਨ ਤੱਕ ਕਰਦਾ ਰਿਹਾ ਬੁੱਤ ਪੂਜਾ ।

*(ਬਾਕੀ ਅਗਲੇ ਅੰਕ ਵਿੱਚ)*

************************

# ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ
## (ਭਗਤ ਨਾਮਦੇਵ ਜੀ)

*- ਡਾ. ਸਰਬਜੀਤ ਸਿੰਘ, ਮੁੰਬਈ -*

ਗੁਰੂ ਗ੍ਰੰਥ ਸਾਹਿਬ ਵਿੱਚ ਅਕਾਲ ਪੁਰਖ ਦੇ ਗੁਣ ਗਾਇਨ ਕਰਨੇ ਤੇ ਉਸ ਦੀ ਉਸਤਤ ਬਿਆਨ ਕੀਤੀ ਗਈ ਹੈ । ਪੂਰੇ ਗੁਰੂ ਗ੍ਰੰਥ ਸਾਹਿਬ ਵਿੱਚ, "ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ" ਤੋਂ ਲੈ ਕੇ "ਮੁੰਦਾਵਣੀ ਮਹਲਾ ੫" ਤੱਕ ਵਿਚਾਰ ਧਾਰਾ ਇਕ ਹੀ ਹੈ ।

ਮः 3 ॥ ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ (ਅੰਗ - 646)

ਭਗਤ ਨਾਮਦੇਵ ਜੀ ਦੀ ਵਿਚਾਰਧਾਰਾ ਵੀ ਉਹੀ ਸੀ ਤਾਂ ਹੀ ਗੁਰੂ ਅਰਜਨ ਸਾਹਿਬ ਨੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਕੀਤੀ । ਇਸ ਦੇ ਪ੍ਰਮਾਣ ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਅਨੇਕਾਂ ਸ਼ਬਦਾਂ ਵਿੱਚ ਸਪਸ਼ਟ ਮਿਲ ਜਾਂਦੇ ਹਨ । ਭਗਤ ਨਾਮਦੇਵ ਜੀ ਸੰਬੰਧੀ ਬਹੁਤ ਸਾਰੀਆਂ ਕਥਾਵਾਂ ਪ੍ਰਚੱਲਿਤ ਹੋ ਗਈਆਂ ਹਨ, ਇਨ੍ਹਾਂ ਸਭ ਦਾ ਮੰਤਵ ਸਿਰਫ ਕਰਾਮਾਤ ਪੇਸ਼ ਕਰਨਾ ਹੀ ਰਿਹਾ ਹੈ । ਪਰੰਤੂ ਕਰਾਮਾਤ ਨਾ ਤਾਂ ਗੁਰਮਤਿ ਵਿੱਚ ਪ੍ਰਵਾਨ ਹੈ ਤੇ ਨਾ ਹੀ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਪ੍ਰਵਾਨ ਕੀਤਾ ਹੈ । ਜੇ ਅਸੀਂ ਆਖੀਏ ਕਿ ਮੈਂ ਆਪਣੇ ਉੱਦਮ ਨਾਲ ਇਹ ਚੀਜ਼ ਲੈ ਲਈ ਹੈ, ਤਾਂ ਇਹ ਮਾਲਕ ਵਲੋਂ ਬਖਸ਼ਿਸ਼ ਨਹੀਂ ਅਖਵਾ ਸਕਦੀ । ਬਖ਼ਸ਼ਿਸ਼ ਉਹੀ ਹੈ ਜੋ ਮਾਲਕ ਦੇ ਪ੍ਰਸੰਨ ਹੋਣ ਨਾਲ ਮਿਲੇ ।

ਸਲੋਕੁ ਮਹਲਾ 2 ॥ ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥ 1 ॥ (ਅੰਗ - 474, 475)

ਭਗਤ ਨਾਮਦੇਵ ਜੀ ਨੇ ਕੋਈ ਕਰਾਮਾਤ ਕਰਕੇ ਨਹੀਂ ਵਿਖਾਈ ਬਲਕਿ ਅਕਾਲ ਪੁਰਖ ਦੇ ਹੁਕਮ ਵਿੱਚ ਚੱਲਣ ਦੀ ਸਿੱਖਿਆ ਦਿੱਤੀ ਹੈ । ਹਰੇਕ ਸ਼ਬਦ ਦਾ ਅਸਲੀ ਭਾਵ ਰਹਾਉ ਦੀ ਪੰਕਤੀ ਵਿੱਚ ਹੁੰਦਾ ਹੈ । ਜ਼ਿਆਦਾਤਰ ਕਥਾਵਾਂ ਜੋ ਵੀ ਬਣਾਈਆਂ ਗਈਆਂ ਹਨ, ਉਹ ਸ਼ਬਦ ਵਿੱਚ ਅੰਕਿਤ ਕੀਤੀਆਂ ਗਈਆਂ ਹੋਰ ਪੰਕਤੀਆਂ ਨੂੰ ਮੁੱਦਾ ਲੈ ਕੇ ਬਣਾਈਆਂ ਗਈਆਂ ਹਨ । ਅਜਿਹੇ ਲੋਕਾਂ ਨੇ ਕਦੇ ਰਹਾਉ ਦੀ ਪੰਕਤੀ ਨੂੰ ਵਿਚਾਰਨ ਦਾ ਉਪਰਾਲਾ ਨਹੀਂ ਕੀਤਾ ਹੈ । ਆਓ ਉਨ੍ਹਾਂ ਦੀ ਬਾਣੀ ਦੁਆਰਾ ਦਿੱਤੀਆਂ ਗਈਆਂ ਸਿੱਖਿਆਵਾਂ ਤੇ ਖਾਸ ਤੌਰ ਤੇ ਰਹਾਉ ਦੀ ਪੰਕਤੀ ਵਿੱਚ ਅੰਕਿਤ ਕੀਤੀ ਗਈ ਵਿਚਾਰਧਾਰਾ ਸਾਂਝੀ ਕਰੀਏ ।

ਗੁਰੂ ਅਰਜਨ ਸਾਹਿਬ ਨੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਕਰਕੇ ਉਨ੍ਹਾਂ ਨੂੰ ਸਿਰਫ ਮਾਣ ਹੀ ਨਹੀਂ ਦਿੱਤਾ ਹੈ, ਬਲਕਿ ਉਨ੍ਹਾਂ ਭਗਤਾਂ ਦੇ ਗੁਣ, ਗੁਰੂ ਸਾਹਿਬਾਂ ਨੇ ਆਪਣੀਆਂ ਰਚਨਾਵਾਂ ਵਿੱਚ ਵੀ ਕਈ ਥਾਂ ਤੇ ਸਾਂਝੇ ਕੀਤੇ ਹਨ ।

ਗੁਰੂ ਅਮਰਦਾਸ ਸਾਹਿਬ ਨੇ ਹੇਠ ਲਿਖੇ ਸ਼ਬਦ ਦੀ ਰਹਾਉ ਦੀ ਪੰਕਤੀ ਵਿੱਚ ਮਨ ਨੂੰ ਸੰਬੋਧਨ ਕਰਕੇ ਕਿਹਾ ਹੈ ਕਿ ਅਕਾਲ ਪੁਰਖ ਦਾ ਨਾਮ ਜਪ ਤਾਂ ਜੋ ਆਤਮਕ ਆਨੰਦ ਮਿਲ ਸਕੇ । ਇਹ ਦਾਤ ਗੁਰੂ ਤੋਂ ਮਿਲਦੀ ਹੈ, ਇਸ ਲਈ ਪੂਰੇ ਗੁਰੂ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ । ਗੁਰੂ ਦੀ ਸ਼ਰਨ ਪਿਆਂ ਮਨੁੱਖ ਆਤਮਕ ਅਡੋਲਤਾ ਵਿੱਚ ਟਿਕਦਾ ਹੈ, ਤੇ ਮਨੁੱਖ ਨੂੰ ਅਕਾਲ ਪੁਰਖ ਮਿਲ ਪੈਂਦਾ ਹੈ ।

ਮਨ ਰੇ ਨਾਮੁ ਜਪਹੁ ਸੁਖੁ ਹੋਇ ॥
ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥ 1 ॥ ਰਹਾਉ ॥ (ਅੰਗ - 67)

ਰਹਾਉ ਦੀ ਪੰਕਤੀ ਵਿੱਚ ਗੁਰੂ ਸਾਹਿਬ ਨੇ ਪੂਰੇ ਗੁਰੂ ਦੁਆਰਾ ਗੁਣ ਗਾਇਨ ਕਰਨ ਦੀ ਸਿੱਖਿਆ ਤਾਂ ਦਿੱਤੀ ਹੈ ਤੇ ਨਾਲ ਹੀ ਇਸੇ ਸ਼ਬਦ ਵਿੱਚ ਭਗਤ ਨਾਮਦੇਵ ਜੀ ਤੇ ਭਗਤ ਕਬੀਰ ਬਾਰੇ ਆਪ ਜੀ ਨੇ ਪੂਰੇ ਗੁਰੂ ਦੁਆਰਾ ਗੁਣ ਗਾਇਨ ਕਰਨ ਦਾ ਜ਼ਿਕਰ ਵੀ ਕੀਤਾ ਹੈ । ਭਾਵੇਂ ਭਗਤ ਨਾਮਦੇਵ ਜਾਤ ਦਾ ਛੀਂਬਾ ਸੀ ਤੇ ਭਗਤ ਕਬੀਰ ਜੁਲਾਹਾ ਸੀ, ਪਰ ਉਨ੍ਹਾਂ ਨੇ ਪੂਰੇ ਗੁਰੂ ਤੋਂ ਉੱਚੀ ਆਤਮਕ ਅਵਸਥਾ ਹਾਸਲ ਕੀਤੀ, ਉਹ ਅਕਾਲ ਪੁਰਖ ਦੇ ਨਾਲ ਸਾਂਝ ਪਾਣ ਵਾਲੇ ਬਣ ਗਏ, ਉਹਨਾਂ ਅਕਾਲ ਪੁਰਖ ਦੀ ਸਿਫਤਿ-ਸਾਲਾਹ ਨਾਲ ਡੂੰਘੀ ਸਾਂਝ ਪਾ ਲਈ, ਤੇ ਇਸ ਤਰ੍ਹਾਂ ਉਨ੍ਹਾਂ ਆਪਣੇ ਅੰਦਰੋਂ ਹਉਮੈ ਦਾ ਭੀ ਨਾਸ ਕਰ ਦਿੱਤਾ । ਹੁਣ ਦੇਵਤੇ ਤੇ ਮਨੁੱਖ ਉਨ੍ਹਾਂ ਦੀ ਉਚਾਰੀ ਹੋਈ ਬਾਣੀ ਗਾਇਨ ਕਰਦੇ ਹਨ, ਕੋਈ ਵੀ ਉਨ੍ਹਾਂ ਨੂੰ ਮਿਲੀ ਹੋਈ, ਇਸ ਇੱਜ਼ਤ ਨੂੰ ਮਿਟਾ ਨਹੀਂ ਸਕਦਾ ਹੈ ।

ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥ 3 ॥ (ਅੰਗ - 67)

ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿੱਚ ਉਸ ਅਕਾਲ ਪੁਰਖ ਨੂੰ ਸਾਰਿਆਂ ਵਿੱਚ ਵੱਸਦਾ ਵੇਖਣ ਲਈ ਕਿਹਾ ਹੈ । ਅਕਾਲ ਪੁਰਖ ਨੂੰ ਸੰਬੋਧਨ ਕਰਨ ਲਈ ਭਗਤ ਜੀ ਨੇ ਗੋਬਿੰਦੁ, ਬੀਠਲੁ, ਰਾਮੁ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ । ਇਹ ਸ਼ਬਦ ਕਿਸੇ ਖਾਸ ਵਿਅਕਤੀ ਜਾਂ ਵਸਤੂ ਲਈ ਨਹੀਂ ਵਰਤੇ ਗਏ ਹਨ, ਸਿਰਫ ਉਸ ਸਰਬ ਵਿਆਪਕ ਅਕਾਲ ਪੁਰਖ ਲਈ ਵਰਤੇ ਹਨ ।

ਹਰ ਥਾਂ ਅਕਾਲ ਪੁਰਖ (ਗੋਬਿੰਦੁ) ਹੈ, ਅਕਾਲ ਪੁਰਖ ਤੋਂ ਸੱਖਣੀ ਕੋਈ ਥਾਂ ਨਹੀਂ ਹੈ । ਜਿਸ ਤਰ੍ਹਾਂ ਇਕ ਧਾਗਾ ਹੋਵੇ ਤੇ ਉਸ ਵਿੱਚ ਸੈਂਕੜੇ ਹਜ਼ਾਰਾਂ ਮਣਕੇ ਪ੍ਰੋਤੇ ਹੋਏ ਹੋਣ, ਇਸੇ ਤਰ੍ਹਾਂ ਉਹ ਅਕਾਲ ਪੁਰਖ ਸਭ ਜੀਵਾਂ ਵਿੱਚ ਵੱਸਦਾ ਹੈ । ਜਿਵੇਂ ਤਾਣੇ-ਪੇਟੇ ਵਿੱਚ ਧਾਗੇ ਮਿਲੇ ਹੁੰਦੇ ਹਨ, ਤਿਵੇਂ ਉਹ ਅਕਾਲ ਪੁਰਖ ਸਭ ਵਿੱਚ ਮਿਲਿਆ ਹੋਇਆ ਹੈ । ਇਸ ਸ਼ਬਦ ਵਿੱਚ ਭਗਤ ਨਾਮਦੇਵ ਜੀ ਨੇ ਅਕਾਲ ਪੁਰਖ ਲਈ ਗੋਬਿੰਦੁ ਸ਼ਬਦ ਵਰਤਿਆ ਹੈ, ਪਰ ਉਹ ਸਭ ਵਿੱਚ ਵਸੇ ਹੋਏ ਗੋਬਿੰਦੁ ਬਾਰੇ ਬਿਆਨ ਕਰ ਰਹੇ ਹਨ, ਕਿਸੇ ਵਿਅਕਤੀ ਬਾਰੇ ਨਹੀਂ ।

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥ 1 ॥ ਰਹਾਉ ॥ (ਅੰਗ - 485)

ਭਗਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਮੈਂ ਜਿੱਧਰ ਜਾਂਦਾ ਹਾਂ, ਉੱਧਰ ਹੀ ਨਿਰਲੇਪ ਅਕਾਲ ਪੁਰਖ ਮੌਜੂਦ ਹੈ, ਸਭ ਜੀਵਾਂ ਵਿੱਚ ਵਿਆਪਕ ਹੋ ਕੇ ਬੜੇ ਅਨੰਦ ਚੋਜ ਤਮਾਸ਼ੇ ਕਰ ਰਿਹਾ ਹੈ । ਇਸ ਸ਼ਬਦ ਵਿੱਚ ਭਗਤ ਨਾਮਦੇਵ ਜੀ ਨੇ ਅਕਾਲ ਪੁਰਖ ਲਈ ਬੀਠਲੁ ਸ਼ਬਦ ਵਰਤਿਆ ਹੈ । ਭਗਤ ਨਾਮਦੇਵ ਜੀ ਦਾ ਬੀਠਲੁ ਕੋਈ ਪੱਥਰ ਨਹੀਂ, ਉਹ ਸਰਬ ਵਿਆਪਕ ਅਕਾਲ ਪੁਰਖ ਹੀ ਹੈ । ਭਗਤ ਨਾਮਦੇਵ ਜੀ, ਮਹਾਂਰਾਸ਼ਟਰ ਵਿੱਚ ਪੈਦਾ ਹੋਏ ਸਨ ਤੇ ਉਨ੍ਹਾਂ ਨੇ ਆਪਣੀ ਬਾਣੀ ਵਿੱਚ ਕਈ ਮਰਾਠੀ ਦੇ ਸ਼ਬਦ ਵਰਤੇ ਹਨ, ਤੇ ਮਰਾਠੀ ਵਿੱਚ ਬੀਠਲੁ ਦਾ ਮਤਲਬ ਅਕਾਲ ਪੁਰਖ ਹੀ ਹੈ ।

ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥ 1 ॥ ਰਹਾਉ ॥ (ਅੰਗ - 485)

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਹੁਣ ਕਿਸੇ ਉੱਚੀ-ਨੀਵੀਂ ਜਾਤ-ਗੋਤ ਦੀ ਪਰਵਾਹ ਨਹੀਂ ਰਹੀ, ਕਿਉਂਕਿ ਮੈਂ ਦਿਨ ਰਾਤ ਉਸ ਅਕਾਲ ਪੁਰਖ ਦਾ ਨਾਮ ਸਿਮਰਦਾ ਹਾਂ । ਇਸ ਸ਼ਬਦ ਵਿੱਚ ਭਗਤ ਨਾਮਦੇਵ ਜੀ ਨੇ ਅਕਾਲ ਪੁਰਖ ਲਈ ਰਾਮ ਸ਼ਬਦ ਵਰਤਿਆ ਹੈ । ਭਗਤ ਨਾਮਦੇਵ ਜੀ, ਅਕਾਲ ਪੁਰਖ ਨੂੰ ਦਿਨ ਰਾਤ ਆਪਣੇ ਚਿਤ ਵਿੱਚ ਵਸਾਉਣ ਦੀ ਸਿੱਖਿਆ ਦਿੰਦੇ ਹਨ ।

ਕਹਾ ਕਰਉ ਜਾਤੀ ਕਹ ਕਰਉ ਪਾਤੀ ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥ 1 ॥ ਰਹਾਉ ॥ (ਅੰਗ - 485)

ਭਗਤ ਨਾਮਦੇਵ ਜੀ ਨੇ ਧਾਰਮਿਕ ਪਖੰਡ ਤੇ ਵਿਖਾਵੇ ਦੀ ਨਿਖੇਧੀ ਕੀਤੀ ਹੈ । ਸੱਪ ਕੁੰਜ ਲਾਹ ਦੇਂਦਾ ਹੈ, ਪਰ ਅੰਦਰੋਂ ਜ਼ਹਿਰ ਨਹੀਂ ਛੱਡਦਾ, ਬਗਲਾ ਪਾਣੀ ਵਿੱਚ ਖਲੋ ਕੇ ਸਮਾਧੀ ਤਾਂ ਲਾਉਂਦਾ ਹੈ, ਪਰ ਸਿਰਫ ਸ਼ਿਕਾਰ ਫੜਨ ਲਈ । ਇਸ ਤਰ੍ਹਾਂ ਜੇਕਰ ਅੰਦਰ ਤ੍ਰਿਸ਼ਨਾ ਹੈ, ਤਾਂ ਬਾਹਰੋਂ ਭੇਖ ਬਣਾਉਣ ਨਾਲ, ਜਾਂ ਅੱਖਾਂ ਮੀਟਣ ਨਾਲ ਕੋਈ ਆਤਮਕ ਲਾਭ ਨਹੀਂ ਹੋਣਾ । ਜਦ ਤੱਕ ਅੰਦਰੋਂ ਆਪਣਾ ਮਨ ਪਵਿੱਤਰ ਨਹੀਂ, ਤਦ ਤੱਕ ਸਮਾਧੀ ਲਾਉਣ ਜਾਂ ਜਾਪ ਕਰਨ ਦਾ ਕੀ ਲਾਭ ਹੈ ? ਜੋ ਮਨੁੱਖ ਜ਼ੁਲਮ ਵਾਲੀ ਰੋਜ਼ੀ ਹੀ ਕਮਾਉਣੀ ਜਾਣਦਾ ਹੈ, ਤੇ ਬਾਹਰੀ ਵਿਖਾਵੇ ਲਈ ਅੱਖਾਂ ਮੀਟਦਾ ਹੈ, ਸਮਾਧੀ ਲਾ ਕੇ ਬੈਠਦਾ ਹੈ, ਜਗਤ ਅਜਿਹੇ ਬੰਦੇ ਨੂੰ ਵੱਡਾ ਠੱਗ ਆਖਦਾ ਹੈ । ਉਸੇ ਮਨੁੱਖ ਦੀ ਬੰਦਗੀ ਥਾਂਇ ਪੈ ਸਕਦੀ ਹੈ, ਜੋ ਰੋਜ਼ੀ ਕਮਾਣ ਵਿੱਚ ਵੀ ਕੋਈ ਛਲ ਕਪਟ ਨਹੀਂ ਕਰਦਾ ਅਤੇ ਕਿਸੇ ਦਾ ਹੱਕ ਨਹੀਂ ਮਾਰਦਾ । ਇਹ ਸ਼ਬਦ ਸਪਸ਼ਟ ਕਰਦਾ ਹੈ ਕਿ ਭਗਤ ਨਾਮਦੇਵ ਜੀ ਰਵਾਇਤੀ ਤੌਰ ਦਾ ਜਪਨ ਪ੍ਰਵਾਨ ਨਹੀਂ ਕਰਦੇ ਹਨ, ਆਪਣੇ ਹਿਰਦੇ ਵਿਚੋਂ ਵਿਕਾਰ ਕੱਢਣ ਦੀ ਸਿੱਖਿਆ ਦਿੰਦੇ ਹਨ ।

ਕਾਹੇ ਕਉ ਕੀਜੈ ਧਿਆਨੁ ਜਪੰਨਾ ॥

ਜਬ ਤੇ ਸੁਧੁ ਨਾਹੀ ਮਨੁ ਅਪਨਾ ॥ 1 ॥ ਰਹਾਉ ॥ (ਅੰਗ - 485)

ਭਗਤ ਨਾਮਦੇਵ ਜੀ, ਮਨ ਨੂੰ ਸਮਝਾਉਂਦੇ ਹਨ ਕਿ ਸੰਸਾਰ-ਸਮੁੰਦਰ ਤੋਂ ਕਿਵੇਂ ਪਾਰ ਲੰਘੇਂਗਾ ? ਇਸ ਸੰਸਾਰ-ਸਮੁੰਦਰ ਵਿਚ ਵਿਕਾਰਾਂ ਦਾ ਪਾਣੀ ਭਰਿਆ ਪਿਆ ਹੈ । ਇਹ ਨਾਸਵੰਤ ਮਾਇਕ ਪਦਾਰਥ ਵੇਖ ਕੇ ਤੂੰ ਅਕਾਲ ਪੁਰਖ ਨੂੰ ਭੁੱਲ ਗਿਆ ਹੈਂ ।

ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥

ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥ 1 ॥ ਰਹਾਉ ॥ (ਅੰਗ - 486)

ਹੁਣ ਸ਼ਬਦ ਦੀ ਬਰਕਤ ਦਾ ਸਦਕਾ ਜਿਉਂ ਜਿਉਂ ਮੈਂ ਅਕਾਲ ਪੁਰਖ ਦਾ ਹਰ ਥਾਂ ਦੀਦਾਰ ਕਰਦਾ ਹਾਂ, ਮੈਂ ਆਪ-ਮੁਹਾਰਾ ਉਸ ਦੀ ਸਿਫਤਿ-ਸਾਲਾਹ ਕਰਦਾ ਹਾਂ ਤੇ ਮੇਰੇ ਅੰਦਰ ਠੰਢ ਪੈਂਦੀ ਜਾਂਦੀ ਹੈ । ਭਗਤ ਨਾਮਦੇਵ ਜੀ ਰਹਾਉ ਦੀ ਪੰਕਤੀ ਵਿੱਚ ਸਮਝਾਉਂਦੇ ਹਨ ਕਿ ਮੈਨੂੰ ਪ੍ਰਭੂ-ਦੇਵ ਨੇ ਸਤਿਗੁਰੂ ਮਿਲਾ ਦਿੱਤਾ ਹੈ, ਉਸ ਦੀ ਬਰਕਤ ਨਾਲ, ਮੇਰਾ ਮਨ ਉਸ ਦੇ ਸ਼ਬਦ ਵਿੱਚ ਲੀਨ ਹੋ ਗਿਆ ਹੈ । ਭਗਤ ਨਾਮਦੇਵ ਜੀ ਨੇ ਵੀ ਸਤਿਗੁਰੂ ਅੱਗੇ ਭੇਟ ਕਰਨ ਦੀ, ਅਨਹਦ ਸ਼ਬਦ, ਤੇ ਗੁਰ ਪ੍ਰਸਾਦਿ ਦੇ ਸਿਧਾਂਤ ਦੀ ਵਿਚਾਰਧਾਰਾ ਦਿੱਤੀ ਹੈ ।

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥ 1 ॥

ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥ 1 ॥ ਰਹਾਉ ॥ (ਅੰਗ - 656, 657)

ਭਗਤ ਨਾਮਦੇਵ ਜੀ ਆਪਣੀ ਬਾਣੀ ਵਿੱਚ ਇਸ ਤਰ੍ਹਾਂ ਸਮਝਾਉਂਦੇ ਹਨ ਕਿ ਨਾਲ ਦੀ ਗੁਆਂਢਣ ਨੇ ਪੁੱਛਿਆ, ਹੇ ਨਾਮੇ ! ਤੂੰ ਆਪਣੀ ਛੰਨ ਕਿਸ ਪਾਸੋਂ ਬਣਵਾਈ ਹੈ ? ਮੈਨੂੰ ਉਸ ਤਰਖਾਣ ਦੀ ਦੱਸ ਪਾ, ਮੈਂ ਤੇਰੇ ਨਾਲੋਂ ਦੂਣੀ ਮਜੂਰੀ ਦੇ ਦਿਆਂਗੀ । ਇਸੇ ਸ਼ਬਦ ਦੀ ਰਹਾਉ ਦੀ ਪੰਕਤੀ ਵਿੱਚ ਸਮਝਾਉਂਦੇ ਹਨ ਕਿ ਹੇ ਭੈਣ ! ਉਸ ਤਰਖਾਣ ਦੀ ਇਸ ਤਰ੍ਹਾਂ ਦੱਸ ਨਹੀਂ ਪਾਈ ਜਾ ਸਕਦੀ, ਵੇਖ, ਉਹ ਤਰਖਾਣ ਹਰ ਥਾਂ ਮੌਜੂਦ ਹੈ ਤੇ ਉਹ ਮੇਰੀ ਜਿੰਦ ਦਾ ਆਸਰਾ ਹੈ । ਭਗਤ ਨਾਮਦੇਵ ਜੀ, ਨੇ ਬੇਢੀ ਸ਼ਬਦ ਸਿਰਫ ਅਕਾਲ ਪੁਰਖ ਲਈ ਵਰਤਿਆ ਹੈ ਜੋ ਸਾਰਿਆਂ ਵਿੱਚ ਸਮਾਇਆ ਹੋਇਆ ਹੈ ਤੇ ਸਾਰਿਆਂ ਦੇ ਪ੍ਰਾਣਾਂ ਦਾ ਅਧਾਰ ਹੈ । ਜੇ ਕੋਈ ਮਨੁੱਖ ਉਸ ਤਰਖਾਣ ਪਾਸੋਂ ਛੰਨ ਬਣਵਾਏ ਤਾਂ ਉਹ ਤਰਖਾਣ ਪ੍ਰੀਤ ਦੀ ਮਜੂਰੀ ਮੰਗਦਾ ਹੈ, ਪ੍ਰੀਤ ਵੀ ਅਜਿਹੀ ਹੋਵੇ ਕਿ ਲੋਕਾਂ ਨਾਲੋਂ, ਪਰਿਵਾਰ ਨਾਲੋਂ, ਸਭਨਾਂ ਨਾਲੋਂ ਮੋਹ ਤੋੜ ਲਏ ਤਾਂ ਉਹ ਤਰਖਾਣ ਆਪਣੇ ਆਪ ਆ ਜਾਂਦਾ ਹੈ । ਜਿਸ ਤਰ੍ਹਾਂ ਕੋਈ ਗੂੰਗਾ ਬੜਾ ਸੁਆਦਲਾ ਪਦਾਰਥ ਖਾਏ ਤਾਂ ਪੁੱਛਣ ਤੇ ਉਸ ਪਾਸੋਂ ਉਸ ਦਾ ਸੁਆਦ ਦੱਸਿਆ ਨਹੀਂ ਜਾ ਸਕਦਾ, ਇਸੇ ਤਰ੍ਹਾਂ ਮੈਂ ਉਸ ਤਰਖਾਣ ਦਾ ਸਰੂਪ ਬਿਆਨ ਨਹੀਂ ਕਰ ਸਕਦਾ ਹਾਂ, ਉਹ ਸਭਨਾਂ ਵਿੱਚ ਮੌਜੂਦ ਹੈ, ਉਹ ਸਭ ਥਾਈਂ ਵਿਆਪਕ ਹੈ । ਉਸ ਤਰਖਾਣ ਦੇ ਕੁਝ ਥੋੜ੍ਹੇ ਜਿਹੇ ਗੁਣ ਸੁਣ ਲੈ : ਉਸ ਨੇ ਧ੍ਰੂ ਨੂੰ ਅਟੱਲ ਪਦਵੀ ਦਿੱਤੀ, ਉਸ ਨੇ ਪਾਣੀ ਤੇ ਪੁਲ ਬੱਧਾ, ਨਾਮਦੇਵ ਦੇ ਉਸ ਤਰਖਾਣ ਨੇ ਲੰਕਾ ਤੋਂ ਸੀਤਾ ਮੋੜ ਕੇ ਲਿਆਂਦੀ ਤੇ ਭਭੀਖਣ

ਨੂੰ ਲੰਕਾ ਦਾ ਮਾਲਕ ਬਣਾ ਦਿੱਤਾ ।

ਘਰੁ 4 ਸੋਰਠਿ ॥
ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥ 1 ॥
ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥ 1 ॥ ਰਹਾਉ ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥ 2 ॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ 3 ॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ 4 ॥ 2 ॥ (ਅੰਗ - 657)

ਇਹ ਗੱਲ ਜਗਤ ਵਿੱਚ ਆਮ ਵੇਖਣ ਵਿੱਚ ਆਉਂਦੀ ਹੈ ਕਿ ਨਿਰੇ ਪੈਸੇ ਲੈ ਕੇ ਕੰਮ ਕਰਨ ਵਾਲਿਆਂ ਨਾਲੋਂ ਉਹ ਮਨੁੱਖ ਵਧੀਕ ਖਿੱਚ ਤੇ ਸ਼ੌਕ ਨਾਲ ਕੰਮ ਕਰਦੇ ਹਨ, ਜੋ ਪਿਆਰ ਦੀ ਲਗਨ ਨਾਲ ਕਰਦੇ ਹਨ । ਸੰਨ 1922-23 ਵਿੱਚ ਦਰਬਾਰ ਸਾਹਿਬ ਦੇ ਸਰੋਵਰ ਦੀ ਜੋ ਕਾਰ-ਸੇਵਾ ਪ੍ਰੇਮ-ਆਸਰੇ ਸੋਨੇ ਦੇ ਚੂੜੇ ਵਾਲੀਆਂ ਬੀਬੀਆਂ ਨੇ ਦਿਨਾਂ ਵਿੱਚ ਹੀ ਸਿਰੇ ਚਾੜ੍ਹ ਦਿੱਤੀ ਸੀ, ਉਹ ਮਜੂਰੀ ਲੈ ਕੇ ਕੰਮ ਕਰਨ ਵਾਲੇ ਮੋਟੇ ਤਕੜੇ ਮਨੁੱਖ ਮਹੀਨਿਆਂ ਵਿੱਚ ਵੀ ਨਾ ਮੁਕਾਉਂਦੇ । ਕੁਝ ਕੁ ਸਾਲ ਪਹਿਲਾਂ (25 ਮਾਰਚ 2004) ਕੀਤੀ ਗਈ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ, ਜੋ ਕਿ ਕੁਝ ਹਫਤਿਆਂ ਵਿੱਚ ਪੂਰੀ ਹੋਣ ਦਾ ਅੰਦਾਜ਼ਾ ਸੀ, ਉਹ ਸੰਗਤ ਦੇ ਪ੍ਰੇਮ ਤੇ ਉਤਸ਼ਾਹ ਸਦਕਾ 2 ਦਿਨਾਂ ਵਿੱਚ ਪੂਰੀ ਹੋ ਗਈ ।

ਨਾਮਦੇਵ ਜੀ ਮਾਇਆ ਵਲੋਂ ਭਾਵੇਂ ਗਰੀਬ ਸਨ, ਪਰ ਪ੍ਰਭੂ-ਪਿਆਰ ਵਿੱਚ ਰੰਗੇ ਹੋਏ ਸਨ । ਜਿਥੇ ਪ੍ਰੇਮ ਹੈ ਉਥੇ ਰੱਬ ਆਪ ਹੈ । ਸਤਸੰਗੀ ਜੋ ਇਕ ਦੂਜੇ ਦਾ ਕੰਮ ਕਰਦੇ ਹਨ, ਪ੍ਰੇਮ ਦੇ ਖਿੱਚੇ ਹੋਏ ਕਰਦੇ ਹਨ, ਅਕਾਲ ਪੁਰਖ ਦੇ ਪ੍ਰੇਰੇ ਹੋਏ ਕਰਦੇ ਹਨ । ਉਨ੍ਹਾਂ ਪ੍ਰੇਮੀਆਂ ਵਿੱਚ ਅਕਾਲ ਪੁਰਖ ਆਪ ਬੈਠਾ ਕੇ ਉਹ ਕੰਮ ਕਰਦਾ ਹੈ । ਸੋ, ਇਹ ਕੁਦਰਤੀ ਗੱਲ ਹੈ ਕਿ ਉਹ ਕੰਮ ਹੋਰਨਾਂ ਲੋਕਾਂ ਦੇ ਕੰਮਾਂ ਨਾਲੋਂ ਵਧੀਕ ਚੰਗਾ ਤੇ ਸੋਹਣਾ ਹੋਵੇਗਾ । ਨਾਮਦੇਵ ਜੀ ਦੀ ਗੁਆਂਢਣ ਦੇ ਮਨ ਵਿੱਚ ਵੀ ਉਸ ਤਰਖਾਣ ਦਾ ਪਤਾ ਲੈਣ ਲਈ ਰੀਝ ਆਈ ਹੋਵੇ, ਜਿਸ ਨੇ ਨਾਮਦੇਵ ਦਾ ਕੋਠਾ ਬਣਾਇਆ ਸੀ ।

ਆਮ ਕਥਾ ਵਿੱਚ ਇਹ ਕਹਿ ਦਿੱਤਾ ਜਾਂਦਾ ਹੈ ਕਿ ਇਕ ਵਾਰੀ ਉਹਨਾਂ ਦਾ ਘਰ ਢਹਿ ਗਿਆ ਤੇ ਰੱਬ ਨੇ ਆਪਣੇ ਆਪ ਰਾਤੀਂ ਆ ਕੇ ਬਣਾ ਦਿੱਤਾ । ਪਰ ਇਸ ਸ਼ਬਦ ਵਿੱਚ ਘਰ ਢਹਿਣ ਦਾ ਕੋਈ ਜ਼ਿਕਰ ਨਹੀਂ ਹੈ । ਪੂਰੇ ਸ਼ਬਦ ਨੂੰ ਵਿਚਾਰ ਕੇ ਵੇਖੋ ਤਾਂ ਇਸ ਸ਼ਬਦ ਵਿੱਚ ਸਿੱਧੇ ਤੌਰ ਤੇ ਕਿਸੇ ਦੁਨਿਆਵੀ ਘਰ ਦਾ ਜ਼ਿਕਰ ਨਹੀਂ ਲੱਗਦਾ ਹੈ, ਬਲਕਿ ਸ਼ਬਦ ਦਾ ਮੁੱਖ ਮੰਤਵ ਆਪਣੇ ਪਰਿਵਾਰਿਕ ਮੋਹ ਤੋਂ ਉੱਪਰ ਉੱਠ ਕੇ ਉਸ ਅਕਾਲ ਪੁਰਖ ਦੇ ਪ੍ਰੇਮ ਵਿੱਚ ਰੰਗਣ ਦੀ ਸਿੱਖਿਆ ਦਿੱਤੀ ਗਈ ਹੈ ਤਾਂ ਜੋ ਹਿਰਦੇ ਘਰ ਨੂੰ ਸੁੰਦਰ ਬਣਾਇਆ ਜਾ ਸਕੇ । ਸ਼ਬਦ ਨੂੰ ਵਿਚਾਰਨ ਨਾਲ ਤਾਂ ਅਸਲੀਅਤ ਇਹੀ ਲੱਗਦੀ ਹੈ ਕਿ ਇਥੇ ਦੁਨਿਆਵੀ ਘਰ ਬਣਾਉਣ ਦੀ ਬਜਾਏ ਹਿਰਦੇ ਘਰ ਨੂੰ ਸੁੰਦਰ ਬਣਾਉਣ ਲਈ ਪ੍ਰੇਮ ਦਾ ਮਾਰਗ ਦੱਸਿਆ ਗਿਆ ਹੈ ।

ਭਗਤ-ਬਾਣੀ ਦੇ ਵਿਰੋਧੀ ਸੱਜਣ ਇਸ ਸ਼ਬਦ ਦੀ ਅਖੀਰਲੀ ਤੁਕ ਦਾ ਹਵਾਲਾ ਦੇ ਕੇ ਲਿਖ ਦਿੰਦੇ ਹਨ, ਕਿ ਭਗਤ ਨਾਮਦੇਵ ਜੀ ਕਿਸੇ ਸਮੇਂ ਸ੍ਰੀ ਰਾਮ ਚੰਦਰ ਜੀ ਦੇ ਉਪਾਸਕ ਸਨ । ਪਰ ਇਸ ਤੋਂ ਪਹਿਲੀ ਤੁਕ ਵਿਰੋਧੀ ਸੱਜਣ ਨੇ ਪੜ੍ਹੀ ਨਹੀਂ ਜਾਪਦੀ, ਜਿਸ ਵਿੱਚ 'ਧ੍ਰੂ ਥਾਪਿਓ ਹੋ' ਲਿਖਿਆ ਹੋਇਆ ਹੈ । ਧ੍ਰੂ ਭਗਤ ਸ੍ਰੀ ਰਾਮ ਚੰਦਰ ਜੀ ਤੋਂ ਪਹਿਲੇ ਜੁਗ

ਵਿੱਚ ਹੋ ਢੁੱਕਾ ਸੀ । ਜਿਸ 'ਬੇਢੀ' ਦੇ ਗੁਣ ਨਾਮਦੇਵ ਜੀ ਪੜੋਸਣ ਨੂੰ ਦੱਸ ਰਹੇ ਹਨ 'ਰਹਾਉ' ਦੀਆਂ ਤੁਕਾਂ ਵਿੱਚ, ਉਸ ਬਾਰੇ ਆਖਦੇ ਹਨ "ਬੇਢੀ ਰਹਿਓ ਸਮਾਈ" । ਸੋ ਨਾਮਦੇਵ ਜੀ ਸਰਬ ਵਿਆਪਕ ਦੇ ਉਪਾਸਕ ਸਨ ।

ਭਗਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਮੈਨੂੰ ਪਿਆਰਾ ਰਾਮ ਮਿਲ ਪਿਆ ਹੈ, ਜਿਸ ਦੇ ਮਿਲਣ ਦੀ ਬਰਕਤ ਨਾਲ ਮੇਰਾ ਸਰੀਰ (ਮਨ) ਵੀ ਚਮਕ ਪਿਆ ਹੈ । ਰਾਮ ਦੇ ਅਖੀਰ ਤੇ ਔਕੜ ਵੀ ਉਸ ਅਕਾਲ ਪੁਰਖ ਦਾ ਸੰਕੇਤ ਦਿੰਦਾ ਹੈ । ਸਤਿਗੁਰੂ ਦੀ ਸਿੱਖਿਆ ਲੈ ਕੇ ਮੇਰਾ ਮਨ ਪਤੀਜ ਗਿਆ ਹੈ ਤੇ ਸੁਅੱਛ ਹੋ ਗਿਆ ਹੈ । ਜਿਵੇਂ ਪਾਰਸ ਨਾਲ ਛੋਹ ਕੇ ਲੋਹਾ, ਸੋਨਾ ਬਣ ਜਾਂਦਾ ਹੈ, ਹੁਣ ਮੇਰੇ ਬਚਨਾਂ ਵਿੱਚ ਤੇ ਖਿਆਲਾਂ ਵਿੱਚ ਨਾਮ-ਰਤਨ ਪਰੋਤਾ ਗਿਆ ਹੈ । ਅਕਾਲ ਪੁਰਖ ਨਾਲ ਹੁਣ ਮੇਰਾ ਆਪਣਿਆਂ ਵਾਲਾ ਪਿਆਰ ਹੋ ਗਿਆ ਹੈ ਤੇ ਸਾਰੇ ਭਰਮ ਭੁਲੇਖਾ ਦੂਰ ਹੋ ਗਏ ਹਨ ।

ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥ 1 ॥ ਰਹਾਉ ॥

ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥

ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥ 2 ॥ (ਅੰਗ - 657)

ਨਾਮਦੇਵ ਜੀ ਅੰਮ੍ਰਿਤ ਬਾਣੀ ਦਾ ਉਚਾਰਣ ਤੇ ਉਸ ਦੁਆਰਾ ਆਤਮਾ ਨੂੰ ਸਮਝਾਉਣ ਦੀ ਸਿੱਖਿਆ ਦਿੰਦੇ ਹਨ । ਹੁਣ ਮੈਂ ਮੁੜ ਮੁੜ ਜਨਮ ਮਰਨ ਵਿੱਚ ਨਹੀਂ ਆਵਾਂਗਾ, ਕਿਉਂਕਿ ਮੈਂ ਚਿੱਤ ਜੋੜ ਕੇ ਅਕਾਲ ਪੁਰਖ ਦੀ ਸਿਫਤਿ-ਸਾਲਾਹ ਦੀ ਬਾਣੀ ਉਚਾਰਦਾ ਹਾਂ ਤੇ ਆਪਣੀ ਆਤਮਾ ਨੂੰ ਸਹੀ ਜੀਵਨ ਦੀ ਸਿੱਖਿਆ ਦੇਂਦਾ ਰਹਿੰਦਾ ਹਾਂ ।

ਪਾਛੈ ਬਹੁਰਿ ਨ ਆਵਨੁ ਪਾਵਉ ॥

ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ 1 ॥ ਰਹਾਉ ॥ (ਅੰਗ - 693)

ਜਿਸ ਤਰ੍ਹਾਂ ਅਕਾਲ ਪੁਰਖ ਦੀ ਸੁੰਦਰਤਾ ਦਾ ਗੁਰੂ ਸਾਹਿਬਾਂ ਨੇ ਗੁਰਬਾਣੀ ਵਿੱਚ ਬਿਆਨ ਕੀਤਾ ਗਿਆ ਹੈ, ਠੀਕ ਉਸੇ ਤਰ੍ਹਾਂ ਭਗਤ ਨਾਮਦੇਵ ਜੀ ਅਕਾਲ ਪੁਰਖ ਦੀ ਸੁੰਦਰਤਾ ਬਿਆਨ ਕਰਦੇ ਹਨ, ਕਿ ਹੇ ਮੇਰੇ ਸੋਹਣੇ ਰਾਮ ! ਤੇਰਾ ਨਾਮ ਸੋਹਣਾ ਹੈ, ਤੇਰਾ ਰੂਪ ਸੋਹਣਾ ਹੈ ਅਤੇ ਤੇਰਾ ਰੰਗ ਬਹੁਤ ਸੋਹਣਾ ਹੈ ।

ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥ 1 ॥ ਰਹਾਉ ॥ (ਅੰਗ - 693)

ਪਹਿਲਾਂ ਪੁਰਸ਼ ਅਕਾਲ ਪੁਰਖ ਪ੍ਰਗਟ ਹੋਇਆ "ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥" ਫਿਰ ਅਕਾਲ ਪੁਰਖ ਤੋਂ ਮਾਇਆ ਬਣੀ "ਦੁਯੀ ਕੁਦਰਤਿ ਸਾਜੀਐ" ਇਸ ਮਾਇਆ ਦਾ ਅਤੇ ਉਸ ਅਕਾਲ ਪੁਰਖ ਦਾ ਮੇਲ ਹੋਇਆ "ਕਰਿ ਆਸਣੁ ਡਿਠੋ ਚਾਉ ॥" ਇਸ ਤਰ੍ਹਾਂ ਇਹ ਸੰਸਾਰ ਅਕਾਲ ਪੁਰਖ ਦਾ ਇਕ ਸੋਹਣਾ ਜਿਹਾ ਬਾਗ ਬਣ ਗਿਆ ਹੈ, ਜੋ ਇਉਂ ਨੱਚ ਰਿਹਾ ਹੈ ਜਿਵੇਂ ਖੂਹ ਦੀਆਂ ਟਿੰਡਾਂ ਵਿੱਚ ਪਾਣੀ ਨੱਚਦਾ ਹੈ, ਭਾਵ ਸੰਸਾਰ ਦੇ ਜੀਵ ਮਾਇਆ ਵਿੱਚ ਮੋਹਿਤ ਹੋ ਕੇ ਦੌੜ-ਭੱਜ ਕਰ ਰਹੇ ਹਨ, ਮਾਇਆ ਦੇ ਹੱਥਾਂ ਉੱਤੇ ਨੱਚ ਰਹੇ ਹਨ । ਇਹ ਸਾਰੀ ਮਾਇਕ ਰਚਨਾ ਅਕਾਲ ਪੁਰਖ ਤੋਂ ਹੀ ਹੋਈ ਹੈ, ਅਕਾਲ ਪੁਰਖ ਸਭ ਵਿੱਚ ਵਿਆਪਕ ਹੈ । ਪਰ ਜੀਵ ਅਕਾਲ ਪੁਰਖ ਨੂੰ ਵਿਸਾਰ ਕੇ ਮਾਇਆ ਦੇ ਹੱਥ ਉੱਤੇ ਨੱਚ ਰਹੇ ਹਨ । ਸਿਰਫ ਅਕਾਲ ਪੁਰਖ ਦੀ ਸ਼ਰਨ ਪਿਆਂ ਹੀ ਇਸ ਮਾਇਆ ਦੇ ਝਮੇਲੇ ਤੋਂ ਬਚਿਆ ਜਾ ਸਕਦਾ ਹੈ ।

ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ ॥

ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ 1 ॥ ਰਹਾਉ ॥ (ਅੰਗ - 693)

ਭਗਤ ਨਾਮਦੇਵ ਜੀ ਨੇ ਗੋਬਿੰਦ ਸ਼ਬਦ ਵੀ ਸਿਰਫ ਅਕਾਲ ਪੁਰਖ ਲਈ ਵਰਤਿਆ ਹੈ, ਜੋ ਸਾਰਿਆਂ ਤੋਂ ਉੱਪਰ ਹੈ । ਉਸ ਗੋਬਿੰਦ ਦੀ ਮਿਹਰ ਨਾਲ ਮੇਰੇ ਮੱਥੇ ਉੱਤੇ ਵੀ ਉਸ ਦੇ ਚਰਨਾਂ ਦੀ ਧੂੜ ਲੱਗੀ ਹੈ ਭਾਵ, ਮੈਨੂੰ ਵੀ ਗੋਬਿੰਦ ਦੇ ਚਰਨਾਂ ਦੀ ਧੂੜ ਮੱਥੇ ਉੱਤੇ ਲਾਉਣੀ ਨਸੀਬ ਹੋਈ ਹੈ, ਉਹ ਧੂੜ ਦੇਵਤੇ ਤੇ ਮੁਨੀ ਲੋਕਾਂ ਦੇ ਵੀ ਭਾਗਾਂ ਵਿੱਚ ਨਹੀਂ ਹੋ ਸਕੀ । ਅਕਾਲ ਪੁਰਖ ਦੇ ਸਿਮਰਨ ਦੀ ਦਾਤ ਭਾਗਾਂ ਵਾਲਿਆਂ ਨੂੰ ਮਿਲਦੀ ਹੈ, ਜੋ ਸਿਮਰਦੇ ਹਨ, ਉਨ੍ਹਾਂ ਦੇ ਸਭ ਪਾਪ ਦੂਰ ਹੋ ਜਾਂਦੇ ਹਨ ।

ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥

ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥ 1 ॥ ਰਹਾਉ ॥ (ਅੰਗ - 694)

ਇਨਸਾਨੀ ਸੁਭਾਅ ਵਿੱਚ ਇਹ ਇਕ ਕੁਦਰਤੀ ਕੌਤਕ ਹੈ ਕਿ ਮਨੁੱਖ ਨੂੰ ਆਪਣੇ ਕਿਸੇ ਅਤਿ ਪਿਆਰੇ ਨਾਲ ਸੰਬੰਧ ਰੱਖਣ ਵਾਲੀਆਂ ਚੀਜ਼ਾਂ ਪਿਆਰੀਆਂ ਲੱਗੀਆਂ ਹਨ । ਜਿਸ ਕਰਕੇ ਭਗਤ ਨਾਮਦੇਵ ਜੀ ਨੇ ਕਈ ਵਾਰੀ ਰਾਮ ਤੇ ਕ੍ਰਿਸ਼ਨ ਦਾ ਜ਼ਿਕਰ ਕੀਤਾ ਹੈ । ਭਗਤ ਜੀ ਕਹਿੰਦੇ ਹਨ ਕਿ ਮੈਂ ਸਦਕੇ ਹਾਂ ਰਾਮ ਜੀ ਦੀ ਬੰਸਰੀ ਤੋਂ ਜੋ ਵੱਜ ਰਹੀ ਹੈ, ਬੜੀ ਮਿੱਠੀ ਸੁਰ ਨਾਲ ਇਕ-ਰਸ ਗੁੰਜਾਰ ਪਾ ਰਹੀ ਹੈ । ਹੁਣ ਸਵਾਲ ਪੈਦਾ ਹੁੰਦਾ ਹੈ ਕਿ ਬੰਸਰੀ ਤਾਂ ਕ੍ਰਿਸ਼ਨ ਵਜਾਉਂਦਾ ਸੀ ਤੇ ਇਥੇ ਤਾਂ ਜ਼ਿਕਰ ਰਾਮ ਦਾ ਕੀਤਾ ਗਿਆ ਹੈ । ਇਹ ਸ਼ਬਦ ਸਪਸ਼ਟ ਕਰ ਦਿੰਦਾ ਹੈ ਕਿ ਉਹ ਰਾਮ ਚੰਦਰ ਦਾ ਜ਼ਿਕਰ ਨਹੀਂ ਕਰ ਰਹੇ ਹਨ, ਉਹ ਤਾਂ ਸਰਬ ਵਿਆਪਕ ਰਾਮ ਭਾਵ ਅਕਾਲ ਪੁਰਖ ਦਾ ਜ਼ਿਕਰ ਕਰ ਰਹੇ ਹਨ ।

ਧਨਿ ਧੰਨਿ ਓ ਰਾਮ ਬੇਨੁ ਬਾਜੈ ॥

ਮਧੁਰ ਮਧੁਰ ਧੁਨਿ ਅਨਹਤ ਗਾਜੈ ॥ 1 ॥ ਰਹਾਉ ॥ (ਅੰਗ - 988)

ਭਗਤ ਨਾਮਦੇਵ ਜੀ ਤਾਂ ਅਕਾਲ ਪੁਰਖ ਨੂੰ ਲੰਮੇ ਕੇਸਾਂ ਵਾਲਾ ਕਹਿੰਦੇ ਹਨ, ਫਿਰ ਬਿਨਾਂ ਕੇਸਾਂ ਵਾਲੇ ਦਾ, ਭਗਤ ਨਾਮਦੇਵ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਟੇਕਿਆ ਮੱਥਾ ਕਿਸ ਤਰ੍ਹਾਂ ਪ੍ਰਵਾਨ ਹੋ ਸਕਦਾ ਹੈ । ਮੱਥਾ ਟੇਕਣ ਦਾ ਭਾਵ ਹੀ ਇਹੀ ਹੈ ਕਿ ਮੈਂ ਆਪਣੀ ਮਤ ਤਿਆਗ ਰਿਹਾ ਹਾਂ ਤੇ ਗੁਰੂ ਸਾਹਿਬ ਦੀ ਦਿੱਤੀ ਹੋਈ ਮਤ ਅਨੁਸਾਰ ਚਲਾਂਗਾ । ਭਗਤ ਨਾਮਦੇਵ ਜੀ, ਬੇਨਤੀ ਕਰਦੇ ਹਨ ਕਿ ਹੇ ਮੇਰੇ ਮਾਧੋ, ਲੰਮੇ ਕੇਸਾਂ ਵਾਲੇ, ਸਾਂਵਲੇ ਰੰਗ ਵਾਲੇ, ਬੀਠਲ ! ਤੂੰ ਧੰਨ ਹੈਂ, ਤੂੰ ਮੇਰਾ ਪਿਤਾ ਹੈਂ । ਭਾਵ, ਤੂੰ ਹੀ ਮੇਰਾ ਪੈਦਾ ਕਰਨ ਵਾਲਾ ਤੇ ਰਾਖਾ ਹੈਂ । ਹੇ ਮਾਧੋ ! ਹੱਥਾਂ ਵਿੱਚ ਚੱਕਰ ਫੜ ਕੇ ਬੈਕੁੰਠ ਤੋਂ ਹੀ ਆਇਆ ਸੀ ਤੇ ਗਜ ਹਾਥੀ ਦੀ ਜਿੰਦ ਤੰਦੂਏ ਤੋਂ ਤੂੰ ਹੀ ਬਚਾਈ ਸੀ । ਹੇ ਸਾਂਵਲੇ ਅਕਾਲ ਪੁਰਖ ! ਦੁਹਸ਼ਾਸਨ ਦੀ ਸਭਾ ਵਿੱਚ ਜਦੋਂ ਦਰੋਪਦੀ ਦੇ ਬਸਤਰ ਉਤਾਰੇ ਜਾ ਰਹੇ ਸਨ ਤਾਂ ਉਸ ਦੀ ਇੱਜ਼ਤ ਤੂੰ ਹੀ ਬਚਾਈ ਸੀ । ਹੇ ਬੀਠਲ ! ਗੌਤਮ ਰਿਸ਼ੀ ਦੀ ਵਹੁਟੀ ਅਹੱਲਿਆ ਨੂੰ ਜੋ ਰਿਸ਼ੀ ਦੇ ਸਰਾਪ ਨਾਲ ਸਿਲਾ ਬਣ ਗਈ ਸੀ, ਤੂੰ ਹੀ ਮੁਕਤ ਕੀਤਾ ਸੀ; ਹੇ ਮਾਧੋ ! ਤੂੰ ਅਨੇਕਾਂ ਪਤਿਤਾਂ ਨੂੰ ਪਵਿੱਤਰ ਕੀਤਾ ਤੇ ਤਾਰਿਆ ਹੈ । ਮੈਂ ਨਾਮਦੇਵ ਵੀ ਇਕ ਬੜਾ ਨੀਚ ਹਾਂ ਤੇ ਨੀਵੀਂ ਜਾਤ ਵਾਲਾ ਹਾਂ, ਮੈਂ ਤੇਰੀ ਸ਼ਰਨ ਆਇਆ ਹਾਂ, ਮੇਰੀ ਵੀ ਸਹਾਇਤਾ ਕਰ ।

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥ 1 ॥ ਰਹਾਉ ॥

ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥ 1 ॥

ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥

ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥ 2 ॥ 2 ॥ (ਅੰਗ - 988)

ਭਗਤ ਨਾਮਦੇਵ ਜੀ ਇਸ ਸ਼ਬਦ ਵਿੱਚ ਜਿਸ ਨੂੰ ਆਪਣਾ ਪੈਦਾ ਕਰਨ ਵਾਲਾ ਕਹਿ ਰਹੇ ਹਨ ਤੇ ਜਿਸ ਦੀ ਸ਼ਰਨ ਪੈਂਦੇ ਹਨ, ਉਸ ਨੂੰ ਕਈ ਨਾਵਾਂ ਨਾਲ ਸੰਬੋਧਨ ਕਰਦੇ ਹਨ, ਜਿਵੇਂ ਮਾਧੋ, ਕੇਸ਼ੋ, ਸਾਂਵਲਾ, ਬੀਠਲ । ਮਾਧੋ, ਸਾਂਵਲਾ ਤੇ ਬੀਠਲ ਤਾਂ ਕ੍ਰਿਸ਼ਨ ਜੀ ਦੇ ਨਾਮ ਕਹੇ ਜਾ ਸਕਦੇ ਹਨ, ਪਰ 'ਕੇਸ਼ੋ' ਵਿਸ਼ਨੂੰ ਦਾ ਨਾਮ ਹੈ । ਜਿਨ੍ਹਾਂ ਜਿਨ੍ਹਾਂ ਦੀ ਰੱਖਿਆ ਦਾ ਜ਼ਿਕਰ ਆਇਆ ਹੈ, ਉਹਨਾਂ ਸਭਨਾਂ ਦਾ ਵਾਹ ਕ੍ਰਿਸ਼ਨ ਜੀ ਨਾਲ ਨਹੀਂ ਪਿਆ । ਪੁਰਾਣਕ ਸਾਖੀਆਂ ਅਨੁਸਾਰ ਦਰੋਪਦੀ ਦੀ ਲਾਜ ਕ੍ਰਿਸ਼ਨ ਜੀ ਨੇ ਰੱਖੀ ਸੀ, ਪਰ ਅਹੱਲਿਆ ਨੂੰ ਤਾਰਨ ਵਾਲੇ ਤਾਂ ਰਾਮ ਚੰਦਰ ਜੀ ਸਨ । ਇਕ ਅਵਤਾਰ ਦਾ ਭਗਤ ਦੂਜੇ ਅਵਤਾਰ ਦਾ ਪੁਜਾਰੀ ਨਹੀਂ ਹੋ ਸਕਦਾ । ਦਰੋਪਦੀ ਤੇ ਅਹੱਲਿਆ ਦੋਹਾਂ ਨੂੰ ਵੱਖੋ-ਵੱਖਰੇ ਜੁਗਾਂ ਵਿੱਚ ਤਾਰਨ ਵਾਲਾ ਨਾਮਦੇਵ ਜੀ ਨੂੰ ਕੋਈ ਹੋਰ ਦਿਸ ਰਿਹਾ ਹੈ, ਜੋ ਸਿਰਫ ਇਕੋ ਜੁਗ ਵਿੱਚ ਨਹੀਂ, ਸਦਾ ਹੀ ਕਾਇਮ ਰਹਿਣ ਵਾਲਾ ਹੈ, ਨਾਮਦੇਵ ਜੀ ਨੂੰ ਉਹ ਪ੍ਰਭੂ, ਸਭਨਾਂ (ਨਾਰਾਇਣ, ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ) ਵਿੱਚ ਦਿਸਦਾ ਹੈ । ਦੂਜੇ ਲਫ਼ਜ਼ਾਂ ਵਿੱਚ ਇਹ ਕਹਿ ਲਵੋ ਕਿ ਨਾਮਦੇਵ ਜੀ, ਇਸ ਸ਼ਬਦ ਵਿੱਚ ਨਿਰੋਲ ਅਕਾਲ ਪੁਰਖ ਅੱਗੇ ਬੇਨਤੀ ਕਰ ਰਹੇ ਹਨ । ਇਹ

ਸਭ ਸਿਮਰਨ ਦੀ ਮਹਿਮਾ ਹੈ, ਜੋ ਵੀ ਅਕਾਲ ਪੁਰਖ ਦੀ ਸ਼ਰਨ ਆਉਂਦਾ ਹੈ, ਅਕਾਲ ਪੁਰਖ ਉਸ ਨੂੰ ਆਪਦਾ ਤੋਂ ਬਚਾ ਲੈਂਦਾ ਹੈ ।

ਸਾਰੇ ਸਰੀਰਾਂ ਵਿੱਚ ਅਕਾਲ ਪੁਰਖ (ਰਾਮ) ਬੋਲਦਾ ਹੈ, ਅਕਾਲ ਪੁਰਖ ਹੀ ਬੋਲਦਾ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਬੋਲਦਾ । ਜਿਵੇਂ ਇਕੋ ਹੀ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਬਣਾਏ ਜਾਂਦੇ ਹਨ, ਤਿਵੇਂ ਹਾਥੀ ਤੋਂ ਲੈ ਕੇ ਕੀੜੀ ਤੱਕ, ਨਿਰਜਿੰਦ ਪਦਾਰਥ ਅਤੇ ਸਜਿੰਦ ਜੀ, ਕੀੜੇ-ਪਤੰਗੇ, ਹਰੇਕ ਘਟਿ (ਸਰੀਰ) ਵਿੱਚ ਅਕਾਲ ਪੁਰਖ ਹੀ ਸਮਾਇਆ ਹੋਇਆ ਹੈ । ਇਸ ਲਈ ਹੋਰ ਸਭਨਾਂ ਦੀ ਆਸ ਛੱਡ, ਇਕ ਬੇਅੰਤ ਅਕਾਲ ਪੁਰਖ ਦਾ ਧਿਆਨ ਧਰ, ਜੋ ਸਭਨਾਂ ਵਿੱਚ ਮੌਜੂਦ ਹੈ । ਨਾਮਦੇਵ ਬੇਨਤੀ ਕਰਦਾ ਹੈ ਕਿ ਜੋ ਮਨੁੱਖ ਅਕਾਲ ਪੁਰਖ ਦਾ ਧਿਆਨ ਧਰ ਕੇ ਨਿਸ਼ਕਾਮ ਹੋ ਜਾਂਦਾ ਹੈ, ਉਸ ਵਿੱਚ ਅਤੇ ਅਕਾਲ ਪੁਰਖ ਵਿੱਚ ਕੋਈ ਭਿੰਨ-ਭੇਦ ਨਹੀਂ ਰਹਿ ਜਾਂਦਾ । ਇਸ ਲਈ ਹੋਰ ਆਸਾਂ ਛੱਡ ਕੇ ਸਿਰਫ ਉਸੇ ਇਕ ਦਾ ਆਸਰਾ ਲੈਣਾ ਚਾਹੀਦਾ ਹੈ ।

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ 1 ॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥ 1 ॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥ 2 ॥ 3 ॥ (ਅੰਗ - 988)

ਮਨ ਦਾ ਦੁੱਖ-ਕਲੇਸ਼ ਜਾਂ ਦੁਖੀਏ ਦਾ ਆਪਣਾ ਮਨ ਜਾਣਦਾ ਹੈ ਤੇ ਜਾਂ ਅੰਤਰਜਾਮੀ ਅਕਾਲ ਪੁਰਖ ਜਾਣਦਾ ਹੈ । ਇਸ ਲਈ ਜੇ ਆਖਣਾ ਹੋਵੇ ਤਾਂ ਉਸ ਅੰਤਰਜਾਮੀ ਅੱਗੇ ਬੇਨਤੀ ਕਰਨੀ ਚਾਹੀਦੀ ਹੈ । ਭਗਤ ਜੀ ਕਹਿੰਦੇ ਹਨ ਕਿ ਮੈਨੂੰ ਤਾਂ ਹੁਣ ਕੋਈ ਦੁੱਖਾਂ ਦਾ ਡਰ ਰਿਹਾ ਹੀ ਨਹੀਂ, ਕਿਉਂਕਿ ਮੈਂ ਉਸ ਅੰਤਰਜਾਮੀ ਅਕਾਲ ਪੁਰਖ ਨੂੰ ਸਿਮਰ ਰਿਹਾ ਹਾਂ । ਮੇਰੇ ਗੋਪਾਲ ਗੋਸਾਈਂ ਨੇ ਮੈਨੂੰ ਆਪਣੇ ਸਰਬ ਵਿਆਪਕ ਗੁਣਾਂ ਨਾਲ ਵਿੰਨ੍ਹ ਦਿੱਤਾ ਹੈ, ਹੁਣ ਮੈਨੂੰ ਉਹ ਪਿਆਰਾ ਅਕਾਲ ਪੁਰਖ ਸਭ ਥਾਂ ਵੱਸਦਾ ਦਿਸਦਾ ਹੈ । ਉਸ ਅੰਤਰਜਾਮੀ ਦਾ ਮਨੁੱਖ ਦੇ ਮਨ ਵਿੱਚ ਹੀ ਹੱਟ ਹੈ, ਮਨ ਵਿੱਚ ਹੀ ਸ਼ਹਿਰ ਹੈ ਤੇ ਮਨ ਵਿੱਚ ਹੀ ਉਹ ਹੱਟ ਚਲਾ ਰਿਹਾ ਹੈ, ਉਹ ਅਨੇਕ ਰੂਪਾਂ ਰੰਗਾਂ ਵਾਲਾ ਅਕਾਲ ਪੁਰਖ ਮਨੁੱਖ ਦੇ ਮਨ ਵਿੱਚ ਹੀ ਵੱਸਦਾ ਹੈ । ਪਰ ਸੰਸਾਰ ਨਾਲ ਮੋਹ ਰੱਖਣ ਵਾਲਾ ਮਨੁੱਖ ਬਾਹਰ ਭਟਕਦਾ ਫਿਰਦਾ ਹੈ । ਜਿਸ ਮਨੁੱਖ ਦਾ ਇਹ ਮਨ ਸਤਿਗੁਰੂ ਦੇ ਸ਼ਬਦ ਵਿੱਚ ਰੰਗਿਆ ਗਿਆ ਹੈ, ਉਸ ਦਾ ਦੁਚਿਤਾ-ਪਨ ਖਤਮ ਹੋ ਜਾਂਦਾ ਹੈ ਤੇ ਅਡੋਲ ਆਤਮਕ ਅਵਸਥਾ ਵਿੱਚ ਟਿਕ ਜਾਂਦਾ ਹੈ । ਉਸ ਨੂੰ ਹਰ ਥਾਂ ਅਕਾਲ ਪੁਰਖ ਦਾ ਹੀ ਹੁਕਮ ਵਰਤਦਾ ਦਿਸਦਾ ਹੈ, ਅਕਾਲ ਪੁਰਖ ਆਪ ਹੀ ਹੁਕਮ ਚਲਾ ਰਿਹਾ ਜਾਪਦਾ ਹੈ, ਉਹ ਅਕਾਲ ਪੁਰਖ ਵਰਗਾ ਨਿਡਰ ਹੋ ਜਾਂਦਾ ਹੈ, ਉਸ ਦੀ ਵਿਚਾਰਧਾਰਾ ਇਕ ਹੋ ਜਾਂਦੀ ਹੈ । ਜੋ ਮਨੁੱਖ ਉੱਤਮ ਪੁਰਖ, ਅਕਾਲ ਪੁਰਖ ਨੂੰ ਸਰਬ-ਵਿਆਪਕ ਜਾਣ ਕੇ ਸਿਮਰਦੇ ਹਨ, ਉਹਨਾਂ ਦੀ ਬਾਣੀ ਹੀ ਅਕਾਲ ਪੁਰਖ ਦਾ ਨਾਮ ਬਣ ਜਾਂਦੀ ਹੈ, ਭਾਵ ਉਹ ਹਰ ਵੇਲੇ ਸਿਫਤਿ-ਸਾਲਾਹ ਕਰਦੇ ਰਹਿੰਦੇ ਹਨ । ਨਾਮਦੇਵ ਜੀ ਆਖਦੇ ਹਨ ਕਿ ਉਨ੍ਹਾਂ ਬੰਦਿਆਂ ਨੇ ਅਸਚਰਜ, ਅਲੱਖ ਤੇ ਜਗਤ-ਦੇ-ਜੀਵਨ, ਅਕਾਲ ਪੁਰਖ ਨੂੰ ਆਪਣੇ ਹਿਰਦੇ ਵਿੱਚ ਹੀ ਲੱਭ ਲਿਆ ਹੈ । ਇਹ ਸਭ ਗੁਰੂ ਦੇ ਸ਼ਬਦ ਦੀ ਬਰਕਤ ਹੀ ਹੈ ਜਿਸ ਸਦਕਾ ਸਰਬ-ਵਿਆਪਕ ਅਕਾਲ ਪੁਰਖ ਹਿਰਦੇ ਵਿੱਚ ਹੀ ਲੱਭ ਪੈਂਦਾ ਹੈ ਤੇ ਅੰਦਰ ਨਿਡਰਤਾ ਪੈਦਾ ਹੋ ਜਾਂਦੀ ਹੈ ।

ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ ॥
ੴ ਸਤਿਗੁਰ ਪ੍ਰਸਾਦਿ ॥
ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥ 1 ॥

ਬੇਧੀਅਲੇ ਗੋਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥ 1 ॥ ਰਹਾਉ ॥

ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥

ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥ 2 ॥

ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥

ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥ 3 ॥

ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥

ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥ 4 ॥ 1 ॥ (ਅੰਗ - 1350, 1351)

ਉਹ ਰਾਮ ਸਾਰੇ ਸੰਸਾਰ ਦਾ ਮੂਲ ਹੈ, ਜੁਗਾਂ ਦੇ ਆਦਿ ਤੋਂ ਹੈ, ਹਰੇਕ ਜੁਗ ਵਿੱਚ ਮੌਜੂਦ ਹੈ, ਉਸ ਦੇ ਗੁਣਾਂ ਦਾ ਕਿਸੇ ਨੇ ਅੰਤ ਨਹੀਂ ਪਾਇਆ, ਉਹ ਸਭ ਜੀਵਾਂ ਵਿੱਚ ਇਕ-ਰਸ ਵਿਆਪਕ ਹੈ । ਸਭ ਧਰਮ-ਪੁਸਤਕਾਂ ਨੇ ਉਸ ਰਾਮ ਦਾ ਕੁਝ ਇਹੋ ਜਿਹਾ ਸਰੂਪ ਬਿਆਨ ਕੀਤਾ ਹੈ । ਜਿਸ ਮਨੁੱਖ ਦੇ ਹਿਰਦੇ ਵਿੱਚ ਗੁਰੂ ਦਾ ਸ਼ਬਦ-ਵਾਜਾ ਵੱਜਦਾ ਹੈ, ਉਥੇ ਮੇਰਾ ਸੋਹਣਾ ਰਾਮ, ਸੁਖ-ਸਰੂਪ ਰਾਮ, ਗੋਬਿੰਦ ਪ੍ਰਗਟ ਹੋ ਜਾਂਦਾ ਹੈ । ਇਹ ਗੁਰੂ ਦਾ ਸ਼ਬਦ ਹੀ ਹੈ, ਜਿਸ ਦੀ ਬਰਕਤ ਨਾਲ ਭਗਤ ਦੇ ਅੰਦਰ ਅਕਾਲ ਪੁਰਖ ਵਾਲੇ ਗੁਣ ਪੈਦਾ ਹੋ ਜਾਂਦੇ ਹਨ ।

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥

ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥ 1 ॥ ਗੋਬਿਦੁ ਗਾਜੈ ਸਬਦੁ ਬਾਜੈ ॥

ਆਨਦ ਰੂਪੀ ਮੇਰੋ ਰਾਮਈਆ ॥ 1 ॥ ਰਹਾਉ ॥ (ਅੰਗ - 1351)

ਜਿਸ ਅਕਾਲ ਪੁਰਖ ਦੀ ਕੋਈ ਖਾਸ ਕੁਲ ਨਹੀਂ ਹੈ, ਉਸ ਸਰਬ-ਵਿਆਪਕ ਨੇ ਇਹ ਜਗਤ-ਰੂਪ ਇਕ ਖੇਡ ਬਣਾ ਦਿੱਤੀ ਹੈ । ਹਰੇਕ ਸਰੀਰ ਵਿੱਚ, ਹਰੇਕ ਦੇ ਅੰਦਰ, ਉਸ ਨੇ ਆਪਣਾ ਆਤਮਾ ਗੁਪਤ ਰੱਖ ਦਿੱਤਾ ਹੈ । ਸਾਰੇ ਜੀਵਾਂ ਵਿੱਚ ਵੱਸਦੀ ਜੋਤਿ ਨੂੰ ਤਾਂ ਕੋਈ ਪ੍ਰਾਣੀ ਜਾਣਦਾ ਨਹੀਂ ਹੈ, ਪਰ ਅਸੀਂ ਸਾਰੇ ਜੀਵ ਜੋ ਕੁਝ ਕਰਦੇ ਹਾਂ, ਸਾਡੇ ਅੰਦਰ ਉਸ ਵੱਸਦੀ-ਜੋਤਿ ਨੂੰ ਮਾਲੂਮ ਹੋ ਜਾਂਦੇ ਹਨ ।

ਪ੍ਰਭਾਤੀ ॥

ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥

ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥ 1 ॥ ਜੀਅ ਕੀ ਜੋਤਿ ਨ ਜਾਨੈ ਕੋਈ ॥

ਤੈ ਮੈ ਕੀਆ ਸੁ ਮਾਲੂਮੁ ਹੋਈ ॥ 1 ॥ ਰਹਾਉ ॥ (ਅੰਗ - 1351)

ਭਗਤ ਨਾਮਦੇਵ ਜੀ ਦਾ 'ਬੀਠਲ' ਉਹ ਹੈ ਜੋ 'ਆਪ ਹੀ ਕਰਤਾ' ਹੈ ਜਿਸ ਨੇ ਇਹ ਜਗਤ-ਤਮਾਸ਼ਾ ਬਣਾਇਆ ਹੈ ਤੇ ਜਿਸ ਨੂੰ ਸਭ ਜੀਵਾਂ ਦੇ ਭੇਤ ਮਾਲੂਮ ਹੋ ਜਾਂਦੇ ਹਨ । ਜੇ ਨਿਰਾ ਇਹ ਲਫ਼ਜ਼ ਵਰਤਣ ਤੋਂ ਹੀ ਨਾਮਦੇਵ ਜੀ ਨੂੰ ਕਿਸੇ ਬੀਠਲ-ਮੂਰਤੀ ਦਾ ਉਪਾਸਕ ਮੰਨ ਲੈਣਾ ਹੈ ਤਾਂ ਇਹ ਲਫ਼ਜ਼ 'ਬੀਠਲ' ਗੁਰੂ ਅਰਜਨ ਸਾਹਿਬਾਂ ਨੇ ਵੀ ਆਪਣੀ ਬਾਣੀ ਵਿੱਚ ਕਈ ਵਾਰ ਵਰਤਿਆ ਹੈ ।

ਹੇਠ ਲਿਖੇ ਸ਼ਬਦਾਂ ਵਿੱਚ ਗੁਰੂ ਅਰਜਨ ਸਾਹਿਬ ਨੇ ਬੀਠਲ ਲਫ਼ਜ਼ ਵਰਤਿਆ ਹੈ ।

ਗਉੜੀ ਮਹਲਾ 5

ਐਸੋ ਪਰਚਉ ਪਾਇਓ ॥

ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥ 1 ॥ ਰਹਾਉ ॥ (ਅੰਗ - 205)

ਮਾਰੂ ਮਹਲਾ 5

ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥

ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥ 11 ॥ (ਅੰਗ - 1082)

ਸਾਰਗ ਮਹਲਾ 5

ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥ ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ ॥ 3 ॥ (ਅੰਗ - 1206)

ਸਾਰਗ ਮਹਲਾ 5 ॥

ਜੀਵਤੁ ਰਾਮ ਕੇ ਗੁਣ ਗਾਇ ॥

ਕਰਹੁ ਕ੍ਰਿਪਾ ਗੋਪਾਲ ਬੀਠੁਲੇ ਬਿਸਰਿ ਨ ਕਬ ਹੀ ਜਾਇ ॥ 1 ॥ ਰਹਾਉ ॥ (ਅੰਗ - 1223)

ਭਗਤ ਨਾਮਦੇਵ ਜੀ, ਆਪਣੀ ਬਾਣੀ ਵਿੱਚ ਸਮਝਾਉਂਦੇ ਹਨ, ਕਿੰਨੀ ਅਜੀਬ ਗੱਲ ਹੈ ਕਿ ਇਕ ਪੱਥਰ ਨੂੰ ਦੇਵਤਾ ਬਣਾ ਕੇ ਉਸ ਨਾਲ ਪਿਆਰ ਕੀਤਾ ਜਾਂਦਾ ਹੈ ਤੇ ਦੂਜੇ ਪੱਥਰਾਂ ਉੱਤੇ ਪੈਰ ਧਰਿਆ ਜਾਂਦਾ ਹੈ । ਜੇ ਉਹ ਪੱਥਰ ਜਿਸ ਦੀ ਪੂਜਾ ਕੀਤੀ ਜਾਂਦੀ ਹੈ, ਦੇਵਤਾ ਹੈ ਤਾਂ ਦੂਜਾ ਪੱਥਰ ਵੀ ਦੇਵਤਾ ਹੈ, ਉਸ ਨੂੰ ਕਿਉਂ ਪੈਰਾਂ ਹੇਠ ਲਤਾੜੀਦਾ ਹੈ ? ਪਰ ਨਾਮਦੇਵ ਜੀ ਆਖਦੇ ਹਨ ਕਿ ਅਸੀਂ ਕਿਸੇ ਪੱਥਰ ਨੂੰ ਦੇਵਤਾ ਥਾਪ ਕੇ ਉਸ ਦੀ ਪੂਜਾ ਕਰਨ ਨੂੰ ਤਿਆਰ ਨਹੀਂ, ਅਸੀਂ ਤਾਂ ਹਰਿ ਦੀ ਬੰਦਗੀ ਕਰਦੇ ਹਾਂ । ਹੁਣ ਸਾਡੇ ਤੇ ਨਿਰਭਰ ਕਰਦਾ ਹੈ ਕਿ ਅਸਾਂ ਨਾਮਦੇਵ ਜੀ ਦੇ ਇਨ੍ਹਾਂ ਲਫ਼ਜ਼ਾਂ ਉੱਤੇ ਇਤਬਾਰ ਕਰਨਾ ਹੈ ਜਾਂ ਸੁਆਰਥੀ ਲੋਕਾਂ ਦੀਆਂ ਘੜੀਆਂ ਕਹਾਣੀਆਂ ਉੱਤੇ ? ਭਗਤ ਨਾਮਦੇਵ ਜੀ, ਹਰੀ ਭਾਵ ਸਿਰਫ ਅਕਾਲ ਪੁਰਖ ਦਾ ਹੀ ਭਜਨ ਕਰਦੇ ਸਨ ਤੇ ਉਸੇ ਦੀ ਹੀ ਸਿੱਖਿਆ ਦਿੰਦੇ ਹਨ ।

ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ 1

ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥

ਜੇ ਓਹੁ ਦੇਉ ਤ ਓਹੁ ਭੀ ਦੇਵਾ ॥

ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥ 4 ॥ 1 ॥ (ਅੰਗ - 525)

ਭਗਤ ਨਾਮਦੇਵ ਜੀ, ਕਹਿੰਦੇ ਹਨ ਕਿ ਹੇ ਭੈਣ ! ਮੇਰਾ ਸੋਹਣਾ ਰਾਮ ਹਰ ਥਾਂ ਵਿਆਪਕ ਹੈ, ਪਰ ਕੋਈ ਜੀਵ ਵੀ ਉਸ ਦਾ ਮੁਕੰਮਲ ਸਰੂਪ ਬਿਆਨ ਨਹੀਂ ਕਰ ਸਕਦਾ, ਕਿਸੇ ਨੇ ਵੀ ਉਸ ਦੇ ਮੁਕੰਮਲ ਸਰੂਪ ਨੂੰ ਨਹੀਂ ਸਮਝਿਆ । ਇਸ ਲਈ ਨਾਮਦੇਵ ਜੀ ਦੀ ਬਾਣੀ ਵਿੱਚ ਨਿਰਾ 'ਬੀਠਲ' ਲਫ਼ਜ਼ ਵੇਖ ਕੇ ਇਹ ਫ਼ਰਜ਼ ਕਰ ਲੈਣਾ ਭਾਰੀ ਭੁੱਲ ਹੈ ਕਿ ਭਗਤ ਜੀ ਕਿਸੇ ਮੂਰਤੀ ਦੇ ਉਪਾਸਕ ਸਨ । ਉਨ੍ਹਾਂ ਨੇ ਆਪਣੇ 'ਬੀਠਲ' ਦਾ ਜੋ ਸਰੂਪ ਇਥੇ ਬਿਆਨ ਕੀਤਾ ਹੈ, ਉਹ ਕਿਸੇ ਮੂਰਤੀ ਦਾ ਨਹੀਂ ਹੋ ਸਕਦਾ ਹੈ, ਉਹ ਸਿਰਫ ਉਸ ਸਰਬ-ਵਿਆਪਕ ਅਕਾਲ ਪੁਰਖ ਦਾ ਹੀ ਹੋ ਸਕਦਾ ਹੈ । ਫਿਰ ਅਸੀਂ ਗੁਰਬਾਣੀ ਦੀ ਸੱਚਾਈ ਨੂੰ ਤਿਆਗ ਕੇ ਲੋਕਾਂ ਦੀਆਂ ਘੜੀਆਂ ਹੋਈਆਂ ਕਥਾਵਾਂ ਉੱਪਰ ਕਿਉਂ ਇਤਬਾਰ ਕਰਦੇ ਹਾਂ ?

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲ ਰੀ ਬਾਈ ॥ 1 ॥ ਰਹਾਉ ॥ (ਅੰਗ - 525)

ਭਗਤ ਨਾਮਦੇਵ ਜੀ ਨੇ ਸਿਰਫ ਅਕਾਲ ਪੁਰਖ ਦੇ ਨਾਮ ਦਾ ਹੀ ਸਹਾਰਾ ਲਿਆ ਹੈ । ਤੇਰਾ ਨਾਮ ਹੀ ਮੇਰੇ ਵਰਗੇ ਅੰਨ੍ਹੇ ਲਈ ਡੰਗੋਰੀ ਹੈ, ਸਹਾਰਾ ਹੈ, ਮੈਂ ਕੰਗਾਲ ਹਾਂ, ਮੈਂ ਆਜਿਜ਼ ਹਾਂ, ਤੇਰਾ ਨਾਮ ਹੀ ਮੇਰਾ ਆਸਰਾ ਹੈ । ਹੇ ਅੱਲਾਹ ! ਹੇ ਕਰੀਮ ! ਹੇ ਰਹੀਮ ! ਤੂੰ ਹੀ ਅਮੀਰ ਹੈਂ, ਤੂੰ ਹਰ ਵੇਲੇ ਮੇਰੇ ਸਾਹਮਣੇ ਹੈਂ, ਫਿਰ, ਮੈਨੂੰ ਕਿਸੇ ਹੋਰ ਦੀ ਕੀ ਮੁਥਾਜੀ ? ਤੂੰ ਰਹਿਮਤ ਦਾ ਦਰਿਆ ਹੈਂ, ਤੂੰ ਦਾਤਾ ਹੈਂ, ਤੂੰ ਬਹੁਤ ਹੀ ਧਨ ਵਾਲਾ ਹੈਂ, ਇਕ ਤੂੰ ਹੀ ਜੀਵਾਂ ਨੂੰ ਪਦਾਰਥ ਦੇਂਦਾ ਹੈਂ, ਤੇ ਮੋੜ ਲੈਂਦਾ ਹੈਂ, ਕੋਈ ਹੋਰ ਐਸਾ ਨਹੀਂ ਜੋ ਇਹ ਸਮਰੱਥਾ ਰੱਖਦਾ ਹੋਵੇ । ਤੂੰ ਸਭ ਬਖ਼ਸ਼ਿਸ਼ਾਂ ਕਰਨ ਵਾਲਾ ਹੈਂ, ਤੂੰ ਸਭ ਦੇ ਦਿਲ ਦੀ ਜਾਣਨ ਵਾਲਾ ਹੈਂ ਤੇ ਸਭ ਦੇ ਕੰਮ ਵੇਖਣ ਵਾਲਾ ਹੈਂ, ਹੇ ਹਰੀ ! ਮੈਂ ਤੇਰਾ ਕਿਹੜਾ ਕਿਹੜਾ ਗੁਣ

ਬਿਆਨ ਕਰਾਂ ?

ਭਗਤ ਨਾਮਦੇਵ ਜੀ ਨੇ ਕਰੀਮ, ਰਹੀਮ ਤੇ ਅੱਲਾਹ ਤੇ ਹਰੀ ਸ਼ਬਦ ਇਕੋ ਪੰਕਤੀ ਵਿੱਚ ਸਿਰਫ ਅਕਾਲ ਪੁਰਖ ਲਈ ਵਰਤਿਆ ਹੈ । ਜੇ ਮੁਸਲਮਾਨੀ ਲਫ਼ਜ਼, ਅੱਲਾਹ, ਕਰੀਮ, ਰਹੀਮ ਦੇ ਵਰਤਣ ਤੋਂ ਅਸੀਂ ਨਾਮਦੇਵ ਜੀ ਨੂੰ ਮੁਸਲਮਾਨ ਨਹੀਂ ਸਮਝ ਸਕਦੇ, ਤਾਂ ਕ੍ਰਿਸ਼ਨ ਤੇ ਬੀਠਲ ਆਦਿਕ ਲਫ਼ਜ਼ਾਂ ਤੋਂ ਵੀ ਇਹ ਅੰਦਾਜ਼ਾ ਗਲਤ ਹੈ ਕਿ ਨਾਮਦੇਵ ਜੀ ਕਿਸੇ ਬੀਠਲ-ਮੂਰਤੀ ਦੇ ਪੁਜਾਰੀ ਸਨ । ਉਹ ਤਾਂ ਉਸ ਅਕਾਲ ਪੁਰਖ ਦੇ ਗੁਣ ਗਾਇਨ ਕਰ ਰਹੇ ਹਨ, ਕਿ ਤੂੰ ਹੀ ਮੇਰਾ ਸਹਾਰਾ ਹੈਂ, ਸਭ ਦਾ ਰਾਜ਼ਕ ਤੂੰ ਹੀ ਹੈਂ ।

ਨਾਮਦੇਵ ਜੀ ॥

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥

ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ 1 ॥ ਰਹਾਉ ॥

ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥

ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥ 1 ॥

ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥

ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥ 2 ॥

ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥

ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥ 3 ॥ 1 ॥ 2 ॥

ਭਗਤ ਨਾਮਦੇਵ ਜੀ, ਇਸ ਹੇਠ ਲਿਖੇ ਸ਼ਬਦ ਵਿੱਚ ਸਭ ਕੁਝ ਸਪਸ਼ਟ ਕਰ ਦਿੰਦੇ ਹਨ ਕਿ ਉਹ ਕਿਸ ਬੀਠਲ, ਰਾਮ ਆਦਿ ਦੀ ਗੱਲ ਕਰ ਰਹੇ ਹਨ । ਉਹ ਤਾਂ ਸਿੱਧਾ ਕਹਿੰਦੇ ਹਨ ਕਿ ਹੇ ਪਾਂਡੇ ! ਮੈਂ ਤਾਂ ਇਸੇ ਜਨਮ ਵਿੱਚ ਅਕਾਲ ਪੁਰਖ ਦਾ ਦਰਸ਼ਨ ਕਰ ਲਿਆ ਹੈ ਪਰ ਤੂੰ ਮੂਰਖ ਹੀ ਰਹਿਓਂ, ਤੈਨੂੰ ਦਰਸ਼ਨ ਨਹੀਂ ਹੋਇਆ, ਆ ਮੈਂ ਤੈਨੂੰ ਮੂਰਖ ਨੂੰ ਸਮਝਾਵਾਂ ਕਿ ਤੈਨੂੰ ਦਰਸ਼ਨ ਕਿਉਂ ਨਹੀਂ ਹੁੰਦਾ ।

ਹੇ ਪਾਂਡੇ ! ਪਹਿਲਾਂ ਤਾਂ ਜਿਸ ਗਾਇਤ੍ਰੀ ਦਾ ਤੂੰ ਪਾਠ ਕਰਦਾ ਹੈਂ ਉਸ ਉੱਤੇ ਤੇਰੀ ਸ਼ਰਧਾ ਨਹੀਂ ਬਣ ਸਕਦੀ, ਕਿਉਂਕਿ ਤੇਰੀ ਗਾਇਤ੍ਰੀ ਉਹ ਹੈ, ਜਿਸ ਬਾਰੇ ਤੂੰ ਆਪ ਹੀ ਆਖਦਾ ਹੈਂ ਕਿ ਇਕ ਵਾਰੀ ਸ੍ਰਾਪ ਦੇ ਕਾਰਨ ਗਊ ਦੀ ਜੂਨ ਵਿੱਚ ਆ ਕੇ ਇਹ ਇਕ ਲੋਧੇ ਜੱਟ ਦੀ ਪੈਲੀ ਖਾਣ ਜਾ ਪਈ, ਉਸ ਨੇ ਸੋਟਾ ਲੈ ਕੇ ਲੱਤ ਤੋੜ ਦਿੱਤੀ ਤਾਂ ਵਿਚਾਰੀ ਲੰਙਾ ਲੰਙਾ ਕੇ ਤੁਰਨ ਲੱਗੀ ।

ਹੇ ਪਾਂਡੇ ! ਫਿਰ ਤੂੰ ਜਿਸ ਸ਼ਿਵ ਦੀ ਆਰਾਧਨਾ ਕਰਦਾ ਹੈਂ, ਉਸ ਨੂੰ ਬੜਾ ਕ੍ਰੋਧੀ ਸਮਝਦਾ ਹੈਂ ਤੇ ਆਖਦਾ ਹੈਂ ਕਿ ਗੁੱਸੇ ਵਿੱਚ ਆ ਕੇ ਉਹ ਸ੍ਰਾਪ ਦੇ ਦੇਂਦਾ ਹੈ, ਭਸਮ ਕਰ ਦੇਂਦਾ ਹੈ । ਐਸੇ ਸ਼ਿਵ ਨਾਲ ਤੂੰ ਪਿਆਰ ਕਿਵੇਂ ਕਰ ਸਕਦਾ ਹੈਂ ? ਤੇਰਾ ਸ਼ਿਵ ਤਾਂ ਉਹ ਹੈ ਜਿਸ ਬਾਰੇ ਤੂੰ ਆਖਦਾ ਹੈਂ, ਕਿਸੇ ਭੰਡਾਰੀ ਦੇ ਘਰ, ਉਸ ਵਾਸਤੇ ਭੋਜਨ ਤਿਆਰ ਹੋਇਆ, ਸ਼ਿਵ ਨੂੰ ਚਿੱਟੇ ਬਲਦ ਉੱਤੇ ਚੜ੍ਹਿਆ ਜਾਂਦਾ ਵੇਖਿਆ, ਭਾਵ ਤੂੰ ਦੱਸਦਾ ਹੈਂ ਕਿ ਸ਼ਿਵ ਜੀ ਚਿੱਟੇ ਬਲਦ ਦੀ ਸਵਾਰੀ ਕਰਦੇ ਸਨ, ਪਰ ਸ਼ਾਇਦ ਉਹ ਭੋਜਨ ਪਸੰਦ ਨਾ ਆਇਆ, ਸ਼ਿਵ ਜੀ ਨੇ ਸ੍ਰਾਪ ਦੇ ਕੇ ਉਸ ਦਾ ਮੁੰਡਾ ਮਾਰ ਦਿੱਤਾ ।

ਹੇ ਪਾਂਡੇ ! ਤੇਰੇ ਸ੍ਰੀ ਰਾਮ ਚੰਦਰ ਜੀ ਵੀ ਆਉਂਦੇ ਵੇਖੇ ਹਨ, ਭਾਵ ਜਿਸ ਸ੍ਰੀ ਰਾਮ ਚੰਦਰ ਜੀ ਦੀ ਤੂੰ ਉਪਾਸਨਾ ਕਰਦਾ ਹੈਂ, ਉਹਨਾਂ ਦੀ ਬਾਬਤ ਵੀ ਤੈਥੋਂ ਇਹੀ ਕੁਝ ਅਸਾਂ ਸੁਣਿਆ ਹੈ ਕਿ ਰਾਵਣ ਨਾਲ ਉਹਨਾਂ ਦੀ ਲੜਾਈ ਹੋ ਪਈ ।

ਸੋ ਹਿੰਦੂ ਦੋਵੇਂ ਅੱਖਾਂ ਗਵਾ ਬੈਠਾ ਹੈ, ਪਰ ਮੁਸਲਮਾਨ ਦੀ ਇਕ ਅੱਖ ਹੀ ਖਰਾਬ ਹੋਈ ਹੈ, ਇਹਨਾਂ ਦੋਹਾਂ ਨਾਲੋਂ ਸਿਆਣਾ ਉਹ ਬੰਦਾ ਹੈ ਜਿਸ ਨੂੰ ਅਕਾਲ ਪੁਰਖ ਦੀ ਹਸਤੀ ਦਾ ਸਹੀ ਗਿਆਨ ਹੋ ਗਿਆ ਹੈ । ਹਿੰਦੂ ਨੇ ਇਕ ਅੱਖ ਤਾਂ ਤਦੋਂ ਗਵਾਈ ਜਦੋਂ ਉਹ ਆਪਣੇ ਇਸ਼ਟ ਬਾਰੇ ਸ਼ਰਧਾ-ਹੀਣ ਕਹਾਣੀਆਂ ਘੜਨ ਲੱਗ ਪਿਆ ਤੇ ਦੂਜੀ ਗਵਾਈ, ਜਦੋਂ

ਉਹ ਅਕਾਲ ਪੁਰਖ ਨੂੰ ਨਿਰਾ ਮੰਦਰ ਵਿੱਚ ਬੈਠਾ ਸਮਝ ਕੇ ਮੰਦਰ ਨੂੰ ਪੂਜਣ ਲੱਗ ਪਿਆ, ਮੁਸਲਮਾਨ ਦੀ ਹਜ਼ਰਤ ਮੁਹੰਮਦ ਸਾਹਿਬ ਵਿੱਚ ਪੂਰੀ ਸ਼ਰਧਾ ਹੋਣ ਕਰਕੇ ਇਕ ਅੱਖ ਤਾਂ ਸਾਬਤ ਹੈ, ਪਰ ਦੂਜੀ ਗਵਾ ਬੈਠਾ ਹੈ, ਕਿਉਂਕਿ ਰੱਬ ਨੂੰ ਨਿਰਾ ਮਸਜਿਦ ਵਿੱਚ ਜਾਣ ਕੇ ਮਸਜਿਦ ਨੂੰ ਹੀ ਰੱਬ ਦਾ ਘਰ ਸਮਝ ਰਿਹਾ ਹੈ ।

ਮੈਂ ਨਾਮਦੇਵ ਉਸ ਅਕਾਲ ਪੁਰਖ ਦਾ ਸਿਮਰਨ ਕਰਦਾ ਹੈਂ ਜਿਸ ਦਾ ਨਾ ਕੋਈ ਖਾਸ ਮੰਦਰ ਹੈ ਤੇ ਨਾ ਮਸਜਿਦ ।

ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥

ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥

ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥ 1 ॥

ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥

ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥ 2 ॥

ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥

ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ 3 ॥

ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥

ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ 4 ॥ 3 ॥ 7 ॥

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਮੇਰੇ ਸਤਿਗੁਰੂ ਨੇ ਸਫਲ ਜੀਵਨ ਵਾਲਾ ਬਣਾ ਦਿੱਤਾ ਹੈ, ਮੈਂ ਹੁਣ ਜਗਤ ਦੇ ਸਾਰੇ ਦੁੱਖ ਭੁਲਾ ਕੇ ਆਤਮਕ ਸੁਖ ਵਿੱਚ ਲੀਨ ਹੋ ਗਿਆ ਹਾਂ । ਮੈਨੂੰ ਸਤਿਗੁਰੂ ਨੇ ਆਪਣੇ ਗਿਆਨ ਦਾ ਐਸਾ ਸੁਰਮਾ ਦਿੱਤਾ ਹੈ ਕਿ ਹੁਣ ਪ੍ਰਭੂ ਦੀ ਬੰਦਗੀ ਤੋਂ ਬਿਨਾਂ ਜੀਊਣਾ ਵਿਅਰਥ ਜਾਪਦਾ ਹੈ । ਮੈਂ ਪ੍ਰਭੂ ਦਾ ਭਜਨ ਕਰਕੇ ਪ੍ਰਭੂ ਨਾਲ ਸਾਂਝ ਪਾ ਲਈ ਹੈ ਤੇ ਜਗਤ ਦੇ ਆਸਰੇ ਪ੍ਰਭੂ ਵਿੱਚ ਮੇਰੀ ਜਿੰਦ ਲੀਨ ਹੋ ਗਈ ਹੈ । ਇਹ ਸ਼ਬਦ ਸਪਸ਼ਟ ਕਰ ਦਿੰਦਾ ਹੈ ਕਿ ਸਿਮਰਨ ਨਾਲ ਹੀ ਜਨਮ ਸਫਲ ਹੁੰਦਾ ਹੈ ਤੇ ਇਹ ਦਾਤ ਗੁਰੂ ਤੋਂ ਮਿਲਦੀ ਹੈ :

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਸਫਲ ਜਨਮੁ ਮੋ ਕਉ ਗੁਰ ਕੀਨਾ ॥

ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥ 1 ॥

ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥

ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ 1 ॥ ਰਹਾਉ ॥

ਨਾਮਦੇਇ ਸਿਮਰਨੁ ਕਰਿ ਜਾਨਾਂ ॥

ਜਗਜੀਵਨ ਸਿਉ ਜੀਉ ਸਮਾਨਾਂ ॥ 2 ॥ 1 ॥

ਭਗਤ ਨਾਮਦੇਵ ਜੀ ਦੀਆਂ ਉੱਪਰ ਲਿਖੀਆਂ ਗੁਰਬਾਣੀ ਦੀ ਸਿੱਖਿਆਵਾਂ ਨੂੰ ਇਕੱਠਾ ਕਰੀਏ ਤਾਂ ਅਸੀਂ ਸੰਖੇਪ ਵਿੱਚ ਕਹਿ ਸਕਦੇ ਹਾਂ ਕਿ ਉਨ੍ਹਾਂ ਨੇ ਕੋਈ ਕਰਾਮਾਤ ਨਹੀਂ ਕੀਤੀ ਤੇ ਨਾ ਹੀ ਕਿਸੇ ਕਰਮ ਕਾਂਡ ਨੂੰ ਪ੍ਰਵਾਨ ਕੀਤਾ ਹੈ । ਉਨ੍ਹਾਂ ਨੇ ਸਿਰਫ ਇਕ ਅਕਾਲ ਪੁਰਖ ਦਾ ਪ੍ਰਚਾਰ ਕੀਤਾ ਹੈ ਜੋ ਕਿ ਗੁਰਬਾਣੀ ਵਿੱਚ ਗੁਰੂ ਸਾਹਿਬਾਂ ਨੇ ਆਪਣੇ ਸ਼ਬਦਾਂ

ਦੁਆਰਾ ਕੀਤਾ ਹੈ ।

- ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥

(ਅੰਗ - 485)

- ਕਹਾ ਕਰਉ ਜਾਤੀ ਕਹ ਕਰਉ ਪਾਤੀ ॥ ਰਾਮ ਕੋ ਨਾਮੁ ਜਪਉ ਦਿਨ ਰਾਤੀ ॥

(ਅੰਗ - 485)

- ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥ 1 ॥ ਰਹਾਉ ॥

(ਅੰਗ - 485)

- ਪਾਛੈ ਬਹੁਰਿ ਨ ਆਵਨੁ ਪਾਵਉ ॥ ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ 1 ॥

(ਅੰਗ - 693)

- ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ 1 ॥ ਰਹਾਉ ॥

(ਅੰਗ - 988)

- ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥ ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥ 3 ॥

(ਅੰਗ - 1350, 1351)

- ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ 1 ॥

(ਅੰਗ - 727)

- ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥ 1 ॥ ਰਹਾਉ ॥

(ਅੰਗ - 857, 858)

- ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ 4 ॥3॥7॥

(ਅੰਗ - 874, 875)

ਵਾਹਿਗੁਰੂ ਜੀ ਦਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

************************

Sri Namdev Darbar Ghoman
R.N. 1. Regd. No. RN 51400/91

Punjabi

NOVEMBER 2008
Post Regd. No. : L/P/GDP-10

# ਮਾਸਿੱਕ ਪੱਤਰ ਸ੍ਰੀ ਨਾਮਦੇਵ ਦਰਬਾਰ ਦੀਆਂ ਵਿਸ਼ੇਸ਼ਤਾਈਆਂ

1. ਇਸ ਮਾਸਿੱਕ ਪੱਤਰ ਦਾ ਮੁੱਖ ਉਦੇਸ਼ ਭਗਤ ਨਾਮਦੇਵ ਜੀ ਦੇ ਜੀਵਨ ਬਾਰੇ ਹਰ ਪ੍ਰਕਾਰ ਦੀ ਜਾਣਕਾਰੀ ਦੇਣਾ ਹੈ ।
2. ਉਨ੍ਹਾਂ ਦੀ ਪਵਿੱਤਰ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ, ਉਸ ਦਾ ਪ੍ਰਚਾਰ ਕਰਨਾ ।
3. ਉਨ੍ਹਾਂ ਦੇ ਮਰਾਠੀ ਅਭੰਗਾਂ ਨੂੰ ਪੰਜਾਬੀ ਵਿਚ ਰੂਪ ਦੇਣਾ ।
4. ਮਾਸਿੱਕ ਪੱਤਰ ਦਾ ਸਾਲਾਨਾ ਚੰਦਾ ਲਾਗਤ ਨਾਲੋਂ ਵੀ ਘੱਟ ਰੱਖਿਆ ਗਿਆ ਹੈ ਜੋ ਦੇਸ਼ ਵਾਸੀਆਂ ਲਈ 100/- ਰੁਪਏ ਅਤੇ ਪ੍ਰਦੇਸ਼ ਵਾਸੀਆਂ ਲਈ ਹਵਾਈ ਡਾਕ ਰਾਹੀਂ 15 ਪੌਂਡ ਹੈ।
5. ਇਹ ਪੱਤਰ ਸ੍ਰੀ ਨਾਮਦੇਵ ਦਰਬਾਰ ਕਮੇਟੀ ਵਲੋਂ ਪ੍ਰਕਾਸ਼ਿਤ ਕੀਤਾ ਜਾਂਦਾ ਹੈ ।
6. ਇਹ ਇਕੋ ਹੀ ਐਸਾ ਪੱਤਰ ਹੈ ਜੋ ਭਗਤ ਨਾਮਦੇਵ ਜੀ ਦੇ ਪ੍ਰਕਾਸ਼ ਉੱਤਸਵ ਅਤੇ ਪ੍ਰਲੋਕ ਗਮਨ ਉੱਤਸਵ ਮੌਕੇ ਵਿਸ਼ੇਸ਼ ਅੰਕ ਕੱਢਦਾ ਹੈ, ਜਿਨ੍ਹਾਂ ਵਿਚ ਚੋਟੀ ਦੇ ਵਿਦਵਾਨਾਂ ਅਤੇ ਕਵੀਆਂ ਦੀਆਂ ਰਚਨਾਵਾਂ ਛਾਪੀਆਂ ਜਾਂਦੀਆਂ ਹਨ ।
7. ਲਾਈਫ ਮੈਂਬਰਸ਼ਿਪ ਸਕੀਮ ਜਾਰੀ ਕੀਤੀ ਗਈ ਹੈ । ਚਾਹਵਾਨ ਪ੍ਰੇਮੀ, ਦੇਸ਼ ਵਿਚੋਂ 1000/- ਰੁਪਏ ਅਤੇ ਪ੍ਰਦੇਸ਼ ਵਿਚੋਂ 150 ਪੌਂਡ ਘੱਲ ਕੇ ਇਸ ਪਰਚੇ ਦੇ ਲਾਈਫ ਮੈਂਬਰ ਬਣ ਸਕਦੇ ਹਨ ।

ਬਾਵਾ ਗੁਰਚਰਨ ਸਿੰਘ
ਜਨਰਲ ਸਕੱਤਰ

**ਸ੍ਰੀ ਨਾਮਦੇਵ ਦਰਬਾਰ ਕਮੇਟੀ (ਰਜਿ:) ਘੁਮਾਣ,**
**ਬਾਬਾ ਨਾਮਦੇਵ ਨਗਰ - 143514 (ਗੁਰਦਾਸਪੁਰ)**

*If undelivered please return to :*



R. N. I. Approved Magazine
Registered News-Paper

R. N. I Regd. No.
R.N.51400/91

Post Regd. No.
LP/GDP-10

1601) S. Amarjit Singh ji (M.D),
Rangla Radio,
Dub Complex,
Office No. 10 A, First Floor,
Opposite Passport Office,
Jallandhar.

ਟਾਇਪ ਸੈਟਿੰਗ ਅਤੇ ਡਿਜ਼ਾਨਿੰਗ ਪ੍ਰਿੰਟ-ਓ-ਕਰਾਫਟ 269, ਈਸਟ ਮੋਹਨ ਨਗਰ, ਅੰਮ੍ਰਿਤਸਰ।
ਛਾਪਕ ਤੇ ਪ੍ਰਕਾਸ਼ਕ - ਬਾਵਾ ਸੁਰਿੰਦਰ ਪਾਲ ਸਿੰਘ ਸੰਪਾਦਕ ਨੇ ਕੇਨਵੇ ਪ੍ਰਿੰਟਰਜ਼, ਈਸਟ ਮੋਹਨ ਨਗਰ, ਅੰਮ੍ਰਿਤਸਰ
ਤੋਂ ਛਪਵਾ ਕੇ ਦਫਤਰ ਸ੍ਰੀ ਨਾਮਦੇਵ ਦਰਬਾਰ ਘੁਮਾਣ 143514 (ਗੁਰਦਾਸਪੁਰ) ਤੋਂ ਪ੍ਰਕਾਸ਼ਿਤ ਕੀਤਾ ।